# ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ






ਨਵੰਬਰ-ਦਸੰਬਰ '92

5/-


'ਸਾਨੂੰ ਉਨਾਂ ਚਿਰ ਆਪਣੇ ਬਾਰੇ ਪਤਾ ਨਹੀਂ ਲਗਦਾ, ਜਿੰਨਾ ਚਿਰ ਅਸੀਂ ਕੁਝ ਕਰਕੇ ਨਹੀਂ ਦੇਖਦੇ।'

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਕਵਿਤਾ

-ਸਰਬਜੀਤ ਧੀਰ

ਛੱਡ ਮਜਬ੍ਹਾਂ ਦੀ ਤੂੰ ਗੱਲ ਕੁੜੇ,
ਲੱਭ ਏਕੇ ਦਾ ਕੋਈ ਹੱਲ ਕੁੜੇ ।
ਤੈਨੂੰ ਲੋੜ ਨਹੀਂ ਮਸਜਿਦ--ਮੰਦਿਰ ਦੀ,
ਕਿਉਂ ਫਿਰਦੀ ਡੇਰੇ ਸੰਭਰਦੀ ।
ਤੇਰੇ ਖੇਤੀਂ ਵਗਦਾ ਹਲ ਕੁੜੇ
ਤੂੰ ਭੱਤਾ ਲੈ ਕੇ ਚੱਲ ਕੁੜੇ ।
ਕੀ ਰੱਖਿਐ ਸਾਧ ਦੇ ਡੇਰੇ ਤੇ,
ਇਹ ਪਲਦਾ ਟੁਕੜੇ ਤੇਰੇ ਤੇ ।
ਨਾਲੇ ਕਰਦਾ ਛੱਲ—ਵਲੱਲ ਕੁੜੇ,
ਇਹਨੂੰ ਹੋਰ ਨਾ ਪੱਖੀ ਝੱਲ ਕੁੜੇ ।
ਛੱਡ ਪੰਡਤ, ਮੁਲਾਂ, ਭਾਈ ਨੂੰ,
ਜੋ ਖਾਵਣ ਤੇਰੀ ਕਮਾਈ ਨੂੰ ।
ਨਾ ਕੰਮ ਦੀ ਕਰਦੇ ਗੱਲ ਕੁੜੇ,
ਤੂੰ ਉਨ ਘਰ ਨੂੰ ਚੱਲ ਕੁੜੇ,
ਇੱਥੇ ਰਾਹੂ-ਕੇਤੂ ਕੱਖ ਨਹੀਂ,
ਤੇ ਪੰਡਤ ਦੇ ਕੁੱਝ ਵੱਸ ਨਹੀਂ ।
ਤੈਥੋਂ ਪੁੱਛਕੇ ਸਾਰੀ ਗੱਲ ਕੁੜੇ
ਇਹਦੀ ਠੱਗੀ ਜਾਂਦੀ ਚੱਲ ਕੁੜੇ ।
ਛੱਡ ਚੇਲੇ ਅਤੇ ਸਿਆਣੇ ਨੂੰ
ਕਿਉਂ ਇਨ੍ਹਾਂ ਦੇ ਗੁਣ ਗਾਵੇਂ ਤੂੰ ।
ਇਹ ਪੁੱਠੀ ਕਰਦੇ ਗੱਲ ਕੁੜੇ,
ਤੇ ਬੂਹੇ ਲੈਂਦੇ ਮੱਲ ਕੁੜੇ ।
ਇੱਥੇ ਪੀਰ ਨਹੀਂ ਅਵਤਾਰ ਨਹੀਂ,
ਇਹ ਹੁੰਦੇ ਕਿਸੇ ਦੇ ਯਾਰ ਨਹੀਂ ।
ਸਭ ਲਾਹੁੰਦੇ ਤੇਰੀ ਖੱਲ ਕੁੜੇ,
ਤੂੰ ਮੰਨ ਧੀਰ ਦੀ ਗੱਲ ਕੁੜੇ ।

# ਭੋਲੀ ਜੰਤਾ ਪੱਥਰਾਂ ਦੇ ਨਾਲ !!

-ਜਗਸੀਰ ਜੀਦਾ

ਭੋਲੀ ਜੰਤਾ ਪੱਥਰਾਂ ਦੇ ਨਾਲ ਮੱਥਾ ਮਾਰ ਰਹੀ ।
"ਰੱਬ" ਬਣਾਏ ਪੱਥਰ 'ਕਣ' ਸਿਰਾਂ ਤੋਂ ਵਾਰ ਰਹੀ ।
ਪੰਜ ਕਾਪੜੀ ਕੰਘਾ, ਸਾਫਾ ਦਿੰਦੇ ਬਾਬੇ ਦਾ,
ਗੰਦੇ ਤੋਂ ਵੀ ਗੰਦਾ ਪੈਣਾ ਜੁੜਦਾ ਛਾਬੇ ਦਾ ।
ਪਾਪੜ ਵੇਲਦੀ ਪਾਰੋ, ਪੀਲੀ ਭੂਕ ਵਿਸਾਰ ਰਹੀ ।
ਭੋਲੀ ਜੰਤਾ............।
ਲਾਲਾਂ ਵਾਲੇ ਦਾ ਰੋਟ ਪਕਾਉਂਦੇ ਰੱਟਾ ਰੁਕ ਗਿਆ ।
ਸਵਾ ਮਣ ਤਾਂ ਕਣਕ ਪਕਾਤੀ ਆਟਾ ਮੁੱਕ ਗਿਆ ।
ਗੀਝੇ ਝਾੜ ਝੜਾਉਂਦੇ ਮਹਿਮਾਂ ਅਪਰ ਅਪਾਰ ਰਹੀ ।
ਭੋਲੀ ਜੰਤਾ...........।
ਲਿੱਪੀ ਪੋਚੀ ਮਟੀ 'ਤੇ ਟੱਬਰ ਲੱਸੀ ਪਾ ਆਉਂਦਾ ।
ਮੌਜਾਂ ਦੇ ਨਾਲ ਖਾ ਕੇ, ਕੁੱਤਾ ਧਾਰ ਚਲਾ ਆਉਂਦਾ ।
ਪੁੱਠੀ ਮੱਤ ਘਿਉ ਵਾਂਗੂ ਲਗਦੀ, ਸ਼ਰੇ ਬਜਾਰ ਰਹੀ ।
ਭੋਲੀ ਜੰਤਾ...........।
ਦੁਨੀਆਂ ਚੰਨ 'ਤੇ ਪਹੁੰਚੀ ਫਿਰਦੇ ਅਸੀਂ ਹਾਂ ਨੇਰ੍ਹੇ 'ਚ ।
'ਜੇ ਮੱਝ ਮਿੱਟਰਾ ਨਹੀਂ 'ਮਿਲਦੀ' ਜਾ ਬਾਬੇ ਦੇ ਡੇਰੇ 'ਚ ।
ਕੀ ਬਾਬਾ ਦੁੱਧ ਦੇ ਦੂ ? ਭੁੱਖੀ ਮੱਝ ਪੁਕਾਰ ਰਹੀ ।
ਭੋਲੀ ਜੰਤਾ........... ।
ਖਊ-ਖਊ ਕਰਦਾ ਬੁੜਾ ਮਰ ਗਿਆ, ਜੋਰ ਹੈ ਮਰਨੇ 'ਤੇ ।
ਸਿਰ ਤੋਂ ਕਰਜਾ 'ਲਹੇ ਨਾ ਬਾਪੂ ਔਖਾ ਚਹਨੇ 'ਤੇ ।
ਖੜ੍ਹ ਸੁੱਕ ਰੁੱਖਾਂ ਵਾਂਗੂ ਸੁੱਖੀ ਸੁੱਖ ਬੀਮਾਰ ਰਹੀ ।
ਭੋਲੀ ਜੰਤਾ..............।
ਤੇਤੀ "ਕਰੋੜ" ਹੈ ਦੇਵਤੇ ਦਲੀਆ ਕਰਦੇ ਦੁਨੀਆਂ ਦਾ
ਟਿੰਡੀ ਦੇ ਬੀਅ 'ਤੇ ਚਾੜਿਆ ਵਤਨ (ਕਿਉਂ) ਰਿਸ਼ੀਆਂ ਮੁਨੀਆਂ ਦਾ ।"
ਘਰ ਦੇ ਦੇਵਤੇ ਰੋਂਦੇ "ਰੱਬ" ਦੀ 'ਰਹਿਮਤ' ਸਾਰ ਰਹੀ।
ਭੋਲੀ ਜੰਤਾ............ ।
ਕੱਢਦੇ ਮਨ 'ਚੋਂ 'ਜੀਦਿਆ' ਜਲਬ ਜੰਗਲੀਆਂ ਸੋਚਾਂ ਦੀ।
ਮਿਹਨਤ ਦਾ ਫਲ ਖਾਂਦੀ ਢਾਣੀ ਟੁੱਕੜ ਬੋਚਾਂ ਦੀ ।
ਵੱਟ ਕਚੀਚੀ ਕਾਂ ਬੋਚਾਂ 'ਤੇ ਲੁੱਟ ਬਹਾਰ ਰਹੀ ।
ਭੋਲੀ ਜੰਤਾ ਪੱਥਰਾਂ ਦੇ ਨਾਲ.........।




## ਤਰਕਸ਼ੀਲ

**ਸੰਪਾਦਕ :**
**ਬਲਵਿੰਦਰ ਬਰਨਾਲਾ**

**ਸੰਪਾਦਕੀ ਬੋਰਡ**
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

**ਪ੍ਰਬੰਧਕ :**
ਰਾਜਿੰਦਰ ਸਿੰਘ ਭਦੌੜ,
ਚਰਨਜੀਤ ਸਿੰਘ ਪਟਵਾਰੀ
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)

**ਰਚਨਾਵਾਂ ਭੇਜਣ ਲਈ ਪਤਾ :**
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ-148101

**ਚੰਦੇ ਭੇਜਣ ਲਈ ਪਤਾ :**
ਅਵਤਾਰ ਗੋਂਦਾਰਾ
ਐਡਵੋਕੇਟ
ਜ਼ਿਲਾ ਅਦਾਲਤ
ਫਰੀਦਕੋਟ (ਪੰਜਾਬ)

**ਸਲਾਨਾ ਚੰਦਾ : 25 ਰੁਪਏ**

**ਪ੍ਰਕਾਸ਼ਕ :**
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।


# ਸੰਪਾਦਕੀ

ਹਥਲਾ ਅੰਕ ਜਦੋਂ ਤੁਹਾਡੇ ਹੱਥਾਂ 'ਚ ਹੋਵੇਗਾ ਤਾਂ ਤੁਸੀ ਜਗਦੇ ਬੁਝਦੇ ਮਨਾਂ ਨਾਲ ਦੀਵਾਲੀ ਦੇ ਰੁਬਰੂ ਹੋ ਚੁੱਕੇ ਹੋਵੋਗੇ । ਸਾਲ ਭਰ ਦਾ ਗਰਦੋ ਗੁਬਾਰ ਘਰਾਂ ਚੋਂ ਲਹਿ ਚੁੱਕਿਆ ਹੋ ਵੇਗਾ । ਸਮਰੱਥਾ ਮੁਤਾਬਿਕ ਨਵੇਂ ਨਵੇਂ ਕਪੜੇ ਤਨ ਲਗਾਏ ਹੋਣਗੇ । ਨਿਰਸੰਦੇਹ ਇਸ ਵਰੇ ਦੇ ਰਹਿੰਦੇ ਦਿਨਾਂ ਵਿਚ ਪਿਛਲਝਾਤ ਦਾ ਝਾੜੂ ਮਨਾਂ ਦੇ ਵਿਹੜੇ 'ਚ ਵੀ ਮਾਰਨਾ ਚਾਹੀਦਾ ਹੈ ।

ਸੂਝਵਾਨ ਪਾਠਕਾਂ ਦੇ ਨਿੱਘੇ ਅਤੇ ਬੱਝਵੇਂ ਹੁੰਘਾਰੇ ਨੇ ਤਰਕਸ਼ੀਲ ਪਰਚੇ ਨੂੰ ਪੈਰਾਂ ਸਿਰ ਖੜਾ ਕੀਤਾ ਹੈ । ਹੋਰਨਾਂ ਪਰਚਿਆਂ ਵਾਂਗ ਅਦਾਰੇ ਨੂੰ ਚੰਦਾ ਭੇਜਣ ਲਈ ਯਾਦ ਵੀ ਨਹੀਂ ਕਰਾਉਣਾ ਪਿਆ; ਅਪੀਲ ਨਹੀਂ ਛਾਪਣੀ ਪਈ । ਪਦਾਰਥਕ ਸਾਥ ਨੇ ਲਗਾਤਾਰ ਇਸ ਵਿਚ ਰੂਹ ਫੂਕੀ ਹੈ । ਅਦਾਰੇ ਦਾ, ਪ੍ਰਬੰਧਕਾਂ ਦਾ ਹੌਂਸਲਾ ਵਧਿਆ ਹੈ । ਹਰ ਨਵੇਂ ਅੰਕ ਅਤੇ ਨਵੇਂ ਪਾਠਕ, ਤਰਕਸ਼ੀਲ ਦੇ ਕਾਫਲੇ ਨੂੰ ਗੰਭੀਰ ਅਤੇ ਵਿਸ਼ਾਲ ਬਣਾ ਰਹੇ ਹਨ ਪਰ ਇੱਕ ਪਾਸੇ ਨਿਗੱਰ ਪੱਖ ਵੀ ਹੈ ਅਤੇ ਦੂਸਰੇ ਪਾਸੇ.........ਅਣਗਹਿਲੀਆਂ ਦੇ ਘੁੰਢ ਨੇ, ਸਾਡੇ ਪਾਠਕਾਂ ਦੇ ਮਨਾਂ ਨੂੰ, ਮਨਾਂ ਵਿਚ ਸੁੱਤੇ ਪਏ ਹੁੰਗਾਰਿਆਂ ਨੂੰ, ਸਾਥੋਂ ਲਕੋਈ ਰੱਖਿਆ ਹੈ । ਕੋਈ ਸੁਝਾਅ, ਲੇਖ,ਰੀਵਿਊ ਜਾਂ ਰਚਨਾਤਮਿਕ ਅਲੋਚਨਾ ਦੀਆਂ ਟਿਪਣੀਆਂ ਕਦੇ ਕਦਾਈਂ ਹੀ ਸਾਨੂੰ ਭੁਣਦੀਆਂ ਹਨ । ਢਾਈ ਹਜ਼ਾਰ ਦੀ ਗਿਣਤੀ ਤੋਂ ਉਪਰ ਛਪਦੇ ਪਰਚੇ ਲਈ ਦਰਜਨਾਂ ਨਹੀਂ ਸੈਂਕੜੇ ਖਤਾਂ ਦੀ ਲੋੜ ਹੈ ।

ਪੰਜਾਬ ਖੜਕੇ ਦੜਕੇ ਵਾਲਾ ਸੂਬਾ ਹੈ । ਗੰਭੀਰ ਸੋਚ ਵਿਚਾਰ ਆਮ ਜਾਂ ਖਾਸ ਲੋਕਾਂ ਦੀ ਆਦਤ ਨਹੀਂ ਬਣਿਆ । ਇਹੀ ਵਜ੍ਹਾ ਹੈ ਚਾਰ, ਪੰਜ ਸਾਲ ਬੀਤ ਜਾਣ ਬਾਅਦ ਵੀ ਪੰਜਾਬੀ ਬੋਲਦੇ, ਪੰਜਾਬੀ ਲਿਖਦੇ ਵਿਦਵਾਨਾਂ ਨੇ ਤਰਕਸ਼ੀਲ ਪਰਚੇ ਨੂੰ ਲਗਾਤਾਰ ਨਜ਼ਰਅੰਦਾਜ ਕੀਤਾ ਹੈ । ਇਕਰਾਰ ਕਰਨ ਤੇ ਕੋਈ ਲੇਖ ਤਾਂ ਕੀ, ਦੋ ਅੱਖਰ ਵੀ ਲਿਖਕੇ ਨਹੀਂ ਭੇਜੇ ।

ਇਸੇ ਪ੍ਰਸੰਗ ਵਿੱਚ ਹੀ ਅਸੀਂ ਆਪਣੇ ਪਾਠਕਾਂ ਨੂੰ ਪਿਛਲਝਾਤ ਦਾ ਝਾੜੂ ਵਰਤਣ ਦੀ ਸਲਾਹ ਦਿੰਦੇ ਹਾਂ ਤਾਂ ਕਿ ਉਹ ਦੇਖ ਸਕਣ, ਕੀ ਉਹਨਾਂ ਨੂੰ ਆਪਣੇ ਧਿਆਨ ਦਾ, ਮੁਲਵਾਨ ਸਮੇਂ ਦਾ ਕੁੱਝ ਹਿੱਸਾ ਤਰਕਸ਼ੀਲ ਲਈ ਰਾਖਵਾਂ ਰੱਖਿਆ ਹੈ ? ਕੀ ਪਾਠਕਾਂ 'ਚੋਂ ਕੁੱਝ ਵੱਧ ਚੇਤੰਨ ਹਿੱਸੇ ਨੇ ਕਦੇ ਕੋਈ ਮੌਲਿਕ ਜਾਂ ਅਨੁਵਾਦਤ ਰਚਨਾ ਭੇਜਣ ਦੀ ਖੇਚਲ ਕੀਤੀ ਹੈ ? ਕੀ ਕਦੇ ਕਿਸੇ ਹੋਰ ਨੂੰ ਕਿਸੇ ਹੋਰ ਨੇ ਕਿਸੇ ਕਿਤਾਬ ਜਾਂ ਰਸਾਲੇ ਚੋਂ ਤਰਕਸ਼ੀਲ ਦੇ ਹਾਣ ਦਾ ਕੁੱਝ ਨਕਲ ਕਰਕੇ ਘਲਿਆ ਹੈ ? ਕੀ ਸੰਪਰਕ ਚ ਆਉਣ ਵਾਲੇ ਜਾਂ ਲੱਭੇ, ਗਿਆਨ ਵਿਗਿਆਨ ਨਾਲ ਸਬੰਧਤ ਚਿੰਤਕਾਂ, ਲੇਖਕਾਂ ਨੂੰ ਤਰਕਸ਼ੀਲ ਲਈ ਲਿਖਣ ਲਈ ਵਚਨਵੱਧ ਕੀਤਾ ਹੈ ? ਜੁਆਬ ਖੁਦ ਤੁਹਾਡੇ ਕੋਲ ਹਨ । ਇਸ ਲਈ ਘਰਾਂ ਦਾ ਗਰਦੋ ਗੁਬਾਰ ਲਾਹੁੰਦਿਆਂ, ਮਨਾਂ ਦੇ ਖੱਲ ਖੂੰਜੇ ਸਾਫ ਕਰਨ ਦੀ ਵੀ ਲੋੜ ਹੈ । ਪਾਠਕਾਂ ਦੇ ਚੇਤੰਨ ਸਾਥ ਬਿਨਾਂ ਪਦਾਰਥਕ ਮਦਦ ਦੇ ਕਰੰਡ ਹੋਣ ਦਾ ਖਤਰਾ ਹੈ । ਅਦਾਰਾ ਵੀ ਉਨਾ ਉਨਾ ਮਹਿਸੂਸ ਕਰਦਾ ਹੈ । ਆਓ ! ਇਹ ਸੰਕਲਪ ਕਰਦਿਆਂ ਇਸ ਵਰੇ ਨੂੰ ਅਲਵਿਦਾ ਕਹੀਏ ।

# ਚੌਥ ਦਾ ਚੰਦ

—ਡਾ: ਗੁਰਨਾਮ ਸਿੰਘ ਤੀਰ

ਨੋਟ:- ਇਹ ਲੇਖ 'ਜੋ ਵਹਿਮਾਂ-ਭਰਮਾਂ' ਤੇ ਵਿਅੰਗ ਹੈ। ਸਵਰਗਵਾਸੀ ਡਾ. ਗੁਰਨਾਮ ਸਿੰਘ ਤੀਰ ਦੀ ਪੁਸਤਕ 'ਹਸਦੀ ਦੁਨੀਆਂ' ਵਿੱਚੋਂ ਲਿਆ ਗਿਆ ਹੈ।

ਕਈ ਦਿਨਾਂ ਦੇ ਸਫਰ ਪਿੱਛੋਂ ਜਦੋਂ ਮੈਂ ਘਰ ਪੁੱਜਿਆ ਤਾਂ ਕੀ ਵੇਖਿਆ ਕਿ ਸਭ ਬਾਰੀਆਂ-ਬੂਹੇ ਅੰਦਰੋਂ ਮਜਬੂਤੀ ਨਾਲ ਬੰਦ ਕੀਤੇ ਹੋਏ ਹਨ। ਝੀਤਾਂ ਥਾਈਂ ਝਾਤੀ ਮਾਰ ਕੇ ਵੇਖਣ ਲੱਗਾ ਤਾਂ ਸਿਰ ਤੇ ਚੁੱਕੀ ਹੋਈ ਜੜ੍ਹੀ ਬੂਟੀਆਂ ਦੀ ਟੋਕਰੀ ਠਾਹ ਕਰਕੇ ਤਖਤਿਆਂ ਵਿਚ ਵੱਜੀ। ਫੇਰ ਗਹੁ ਨਾਲ ਅੰਦਰ ਨਜ਼ਰਾਂ ਸੁੱਟੀਆਂ ਤਾਂ ਕਿ ਕੁੱਝ ਦਿਸੇ; ਪਰ ਉਥੇ ਕੁੱਝ ਹੁੰਦਾ ਤਾਂ ਦਿਸਦਾ। ਬੂਹਾ ਤਾਂ ਅਗਲਾ ਵੀ ਬੰਦ ਸੀ। ਹੁਣ ਜਦੋਂ ਘਰ ਪਹੁੰਚ ਹੀ ਗਿਆ ਸੀ ਤਾਂ ਵਾਪਸੀ ਟਿਕਟ ਕਿਵੇਂ ਲੈ ਲੈਂਦਾ ? 'ਸਿਰ ਪਰ ਕਫਨ ਬਾਂਧ ਕਰ ਆਗੇ ਬੜ੍ਹਾ' ਤੇ ਚੂਥੀ ਪੱਟ ਕੇ ਠਾਹ ਮਾਰੀ। ਇਹ ਬਾਰ ਖੁਲਣ ਦੀ ਦੇਰ ਸੀ ਕਿ ਅਗਲੇ ਕਿਵਾੜ ਵੀ ਖੁਲ੍ਹ ਗਏ।

ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਆਪਣੇ ਪੁੱਤਰ ਨੂੰ ਸਿਰ 'ਤੇ ਮੜਾਸੇ 'ਤੇ ਘੜਾਸੇ ਬੰਨੀ ਹੋਈ ਤੱਕਿਆ। ਉਹ ਛੇਤੀ ਦੇਣੇ ਕਾਲਾ ਕੰਬਲ ਲੈ ਕੇ ਮੇਰੇ 'ਤੇ ਹਮਲਾਵਰ ਹੋਇਆ। ਮੈਂ ਭੱਜਣ ਹੀ ਲੱਗਾ ਸੀ ਕਿ ਉਹ ਕਹਿਣ ਲੱਗਾ, "ਓਏ ਬਾਪੂ ਆਹ ਕੰਬਲ ਮੂੰਹ ਤੇ ਲੈ ਲੈ, ਅੱਜ ਦੁਨੀਆਂ 'ਤੇ ਆਫਤ ਆਈ ਹੋਈ ਹੈ।" ਮੈਂ ਛੇਤੀ ਕੰਬਲ ਲੈ ਕੇ ਆਪਣਾ ਮੂੰਹ ਢੱਕ ਲਿਆ ਤੇ ਭੱਜ ਕੇ ਅੰਦਰ ਜਾ ਵੜਿਆ। ਇਸ ਹਫੜਾ-ਦਫੜੀ ਨੂੰ ਵੇਖ ਕੇ ਕੁੱਝ ਘਬਰਾਇਆ। ਪਹਿਲਾਂ ਤਾਂ ਮੈਂ ਸਮਝਿਆ ਸੀ ਕਿ ਹਵਾਈ ਹਮਲੇ ਦੀ ਮਸਕ ਕਰਦੇ ਹਨ, ਪਰ ਮਗਰੋਂ ਪਤਾ ਲੱਗਾ ਕਿ ਅੱਧਾ ਹਮਲਾ ਵੀ ਹੋ ਚੁੱਕਾ ਹੈ। ਹਾਏ ਰੱਬਾ ! ਆਖਰ ਇਹ ਕੀ ਕਹਿਰ ਵਰਤਿਆ ਈ ? ਕਈ ਵਿਚਾਰੀਆਂ ਰੰਡੀਆਂ ਹੋ ਗਈਆਂ ਹੋਣਗੀਆਂ ਤੇ ਕਈਆਂ ਦੇ ਮਾਲਕ ਮਰ ਗਏ ਹੋਣੇ ਹਨ, ਕਈ ਯਤੀਮ ਹੋ ਗਏ ਹੋਣੇ ਹਨ ਤੇ ਕਈਆਂ ਦੇ ਸਿਰਾਂ ਤੋਂ ਕੜਕਦੀ ਧੁੱਪੇ ਮਾਂ-ਪਿਓ ਦਾ ਸਾਇਆ ਦੂਰ ਹੋ ਗਿਆ ਹੋਵੇਗਾ। ਕਈ ਨਵ-ਵਿਆਹੀਆਂ ਦੇ ਸੁਹਾਗ ਲੁੱਟੇ ਗਏ ਹੋਣੇ ਹਨ ਤੇ ਕਈ ਵਿਚਾਰੇ ਹਾਏ ! ਹਾਏ ! ਕਿਨਾਂ ਅਨੱਰਥ ਹੋ ਗਿਆ, ਕਿਨਾਂ ਅਪੱਦਰ ਹੋ ਗਿਆ।

ਅੰਦਰ ਵੜਦਿਆਂ ਹੀ ਮੈਂ ਹੋਰ ਵੀ ਸਹਿਮ ਗਿਆ। ਜਦੋਂ ਸ੍ਰੀਮਤੀ ਜੀ ਨੂੰ ਤਿੰਨ ਚਾਰ ਲੇਫ ਲਈ ਤੱਕਿਆ। ਤਿੰਨ ਚਾਰ ਜੁਆਕ ਮੇਰੇ ਉਦਾਲੇ ਹੋ ਗਏ। ਇੱਕ ਮੈਨੂੰ ਕੰਬਦੇ ਨੂੰ ਵੇਖ ਕੇ ਕਹਿਣ ਲੱਗਾ, "ਪਿਓ ਕੰਬਦਾ ਕਿਉਂ ਹੈਂ ? ਮੈਂ ਕਿਹਾ, "ਮੁਸੀਬਤ ਵੇਲੇ ਕਿਹੜਾ ਮਾਈ ਦਾ ਲਾਲ ਜੋ ਕੰਬੇ ਨਾ ਹੁਣ ਜਦੋਂ ਹਵਾਈ ਹਮਲੇ ਹੋਣ ਲੱਗ ਪਏ ਹਨ ਤਾਂ ਮੈਂ ਕੰਬਣਾ ਹੀ ਸੀ, ਨਾ ! ਆਖਰ ਮੈਂ ਵੀ ਤਾਂ ਪੁੱਤਾਂ ਧੀਆਂ ਵਾਲਾ ਹਾਂ।"

ਹਵਾਈ ਹਮਲਿਆਂ ਦਾ ਨਾਂ ਸੁਣਕੇ ਉਹ ਵੀ ਉਠ ਬੈਠੀ ਤੇ ਲੱਗੀ, "ਹਰ-ਹਰ ਗੰਗਾ' ਕਰਨ, "ਅੜਿਆ ਹਮਲਾ ਕੀਹਨੇ ਕਰ ਦਿੱਤਾ ? ਲੋਹੜਾ ਸਾਈਂ ਦਾ, ਹਨੇਰ ਆ ਗਿਆ।' "ਉਲਟਾ ਮੈਥੋਂ ਪੁੱਛਦੀ ਹੈ, ਕੀਹਨੇ ਕਰ ਦਿੱਤਾ ?" ਮੈਂ ਕੜਕ ਕੇ ਕਿਹਾ, "ਤੇ ਆਹ ਮੂੰਹ ਸਿਰ ਕਾਹਤੋਂ ਬੱਧੇ ਨੇ ?"

"ਇਹ ਤਾਂ ਚੰਦ ਕਰਕੇ ਬੱਧੇ ਨੇ, ਬਈ ਚੌਥ ਦਾ ਚੰਦ ਕਿਸੇ ਦੇ ਮੱਥੇ ਨਾ ਲੱਗ ਜਾਵੇ।'

ਮੈਂ ਕਚੀਚੀਆਂ ਵੱਟ ਰਿਹਾ ਸਾਂ। ਹੋਰ ਕਰ ਵੀ ਕੀ ਸਕਦਾ ਸੀ। ਆਖਰ ਇਸ ਵਿਚਾਰੀ ਦਾ ਕੀ ਕਸੂਰ ਸੀ ! ਵਹਿਮ-ਪ੍ਰਸਤੀ ਹੀ ਐਹੋ ਜਿਹੀ ਹੋਈ। ਫੇਰ ਮੈਨੂੰ ਆਪਣੇ ਆਪ ਨੂੰ ਬੇਵਕੂਫ ਬਣਾਏ ਜਾਣ 'ਤੇ ਗੁੱਸਾ ਆ ਗਿਆ !

"ਚੌਥ ਦਾ ਚੰਦ ਤੁਹਾਡੇ ਗੋਲੀ ਮਾਰਦਾ ਸੀ ? ਕਿਵੇਂ ਮਾਊਂ ਬਣ ਕੇ ਲੋਕਾਂ ਨੂੰ ਡਰਾਉਣਾ ਸ਼ੁਰੂ ਕੀਤਾ ਹੈ ?"

ਉਹ ਹੌਂਸਲਾ ਕਰਕੇ ਕਹਿਣ ਲੱਗੀ, "ਤੈਨੂੰ ਕੋਈ ਬੰਦਾ ਬੁੜੀ ਬਾਹਰ ਫਿਰਦਾ ਦਿਸਦਾ ਏ ? ਸਭ ਘਰੋ ਘਰੀਂ ਸਿਰ ਲੁਕਾ ਕੇ ਬੈਠੇ ਹਨ, ਮਤੇ ਕਿਸੇ ਦੇ ਕਰਮਾਂ ਨੂੰ ਚੌਥ ਦਾ ਚੰਦ ਮੱਥੇ ਲੱਗ ਜਾਵੇ। ਸਾਰਾ ਬਾਲ ਬੱਚਾ ਜੁੱਲੀਆਂ 'ਚ ਵੜਿਆ ਬੈਠਾ ਹੈ ਤਾਂ ਕੀ ਚੌਥ ਦੇ ਚੰਦ ਤੋਂ ਬਚਿਆ ਜਾ ਸਕੇ। ਤੈਨੂੰ ਨਹੀਂ ਸੱਚ ਆਉਂਦਾ ਤਾਂ ਕੋਠੇ ਚੜ੍ਹ ਕੇ ਵੇਖ ਲੈ।"



ਉਸ ਦੀ ਗੱਲ ਸੁਣ ਕੇ ਛੇਤੀ ਨਾਲ ਮੈਂ ਪਉੜੀਆਂ ਵੱਲ ਵਧਿਆ ਕਿ ਠਹਿਰ, ਮੈਨੂੰ ਵੇਖ ਲੈਣ ਦੇਹ, ਤੇਰੀ ਗੱਲ ਸੱਚੀ ਹੈ ਕਿ ਮੈਨੂੰ ਡਰਾਉਣ ਲਈ ਸਾਂਗ ਰਚੇ ਹਨ। ਉਹ ਕੇਰਾਂ ਹੀ ਚਿਚਲਾ ਉਠੀ, "ਫੜਿਓ ਵੇ, ਭੈੜੇ ਨੂੰ ! ਹੋਰ ਚੰਦ ਮੱਥੇ ਲਾਊਗਾ।" ਘੱਸ ਜੀ ਹੁਕਮ ਹੁੰਦਿਆਂ ਸਾਰੇ ਸਹਿਬਜ਼ਾਦੇ ਮੇਰੇ 'ਤੇ ਟੁੱਟ ਪਏ। ਮੈਂ ਉਤਾਂਹ ਨੂੰ ਚੜ੍ਹਨਾ ਚਾਹਾਂ, ਉਹ ਠਾਹਾਂ ਨੂੰ ਘੜੀਸਣ। ਅਖੀਰ ਉਹ ਕਾਮਯਾਬ ਹੋ ਗਏ ਤੇ ਸਾਰੀ ਰਾਤ ਮੈਨੂੰ ਮੰਜੇ 'ਤੇ ਜੂੜ (ਨੂੜ) ਕੇ ਰੱਖਿਆ ਪਈ ਭੱਜ ਨਾ ਜਾਵਾਂ।

ਆਪਣੇ 'ਸੁਵਾਗਤ' 'ਤੇ ਮੈਨੂੰ ਕੋਈ ਰੋਸ ਨਹੀਂ ਸੀ ਪਰ ਦੇਸ਼ ਦੀ ਜ਼ਹਾਲਤ ਉੱਤੇ ਗੜਿਆਂ ਜਿੱਡੇ ਜਿੱਡੇ ਹੰਝੂ ਸਾਰੀ ਰਾਤ ਮੇਰੇ ਨੇਤਰਾਂ 'ਚੋਂ ਵਗਦੇ ਰਹੇ। ਦੁਨੀਆਂ ਰੌਸ਼ਨੀ ਦਾ ਜਮਾਨਾ ਚਾਹੁੰਦੀ ਹੈ; ਪਰ ਹਿੰਦੁਸਤਾਨੀਆਂ ਦਾ ਬਾਬਾ ਆਦਮ ਹੀ ਨਿਰਾਲਾ ਹੈ। ਸੱਚ ਜਾਣੋ ਤਾਂ 'ਇੰਡੀਆਂ ਇਜ਼ ਗੋਇੰਗ ਡਾਊਨ ਡੇ ਬਾਈ ਡੇ' ਮੈਂ ਬੁੱਲ ਟੁੱਕ ਕੇ ਕਿਹਾ।

ਇਹਨਾਂ ਵਹਿਣਾਂ 'ਚ ਵਹਿੰਦਿਆਂ ਹੋਇਆਂ ਬੜੀ ਮੁਸੀਬਤ ਨਾਲ ਰਾਤ ਕੱਟੀ। ਦਿਨ ਚੜ੍ਹੇ ਹੋਰ ਵਾਕਿਆ ਪੇਸ਼ ਆਇਆ। ਸ੍ਰੀਮਤੀ ਜੀ ਨੇ ਤੜਕੇ ਉਠਦਿਆਂ ਹੀ ਸਾਰਿਆਂ ਜਵਾਕਾਂ ਨੂੰ ਇਕੱਠਿਆਂ ਕਰਕੇ ਇੱਕ ਖੁਫੀਆ ਸਮਾਗਮ ਕੀਤਾ ਤੇ ਕਹਿਣ ਲੱਗੀ, "ਪੁੱਤਰੋ ਜਦੋਂ ਕਸ਼ਟ ਆਉਂਦਾ ਹੈ, ਕਿਸੇ ਨੂੰ ਪੁੱਛ ਕੇ ਨਹੀਂ ਆਉਂਦਾ। ਕੱਲ ਜਦੋਂ ਥੋਡਾ ਪਿਓ ਕੋਠੇ ਉੱਤੇ ਚੜ੍ਹਨ ਲੱਗਾ ਸੀ ਤੇ ਤੁਸੀਂ ਉਸਨੂੰ ਘੜੀਸ ਕੇ ਹੇਠਾਂ ਤਾਰਨ ਲੱਗੇ ਸਾਓ,ਉਸਦੇ ਮੱਥੇ ਨੂੰ ਬਦਕਿਸਮਤੀ ਨੂੰ ਚੰਦ ਲੱਗ ਗਿਆ ਹੋਣਾ ਹੈ, ਜਿਸ ਦਾ ਪ੍ਰਤੱਖ ਸਬੂਤ ਰਾਤ ਮੈਂ ਇਕ ਭਿਆਨਕ ਸੁਫਨੇ ਵਿੱਚ ਵੇਖ ਲਿਆ ਹੈ। ਕੀ ਵੇਖਦੀ ਹਾਂ, ਥੋਡੇ ਪਿਓ ਨੂੰ ਜਮ ਧੂਹੀ ਜਾਂਦੇ ਨੇ ਤੇ ਉਸਦੇ ਮਗਰ ਮਗਰ ਇਕ ਪੰਡਤ ਵਾਸਤੇ ਪਾਉਂਦਾ ਤੁਰਿਆ ਜਾਂਦਾ ਹੈ। ਇਸ ਪੰਡਤ ਦੀ ਸੂਰਤ ਆਪਣੇ ਪ੍ਰੋਹਿਤ ਵਰਗੀ ਸੀ। ਚੰਗਾ ਹੋਵੇ ਆਪਾਂ ਕੋਈ ਪੁੰਨ ਦਾਨ ਕਰਕੇ ਪੰਡਤ ਤੋਂ ਜੰਤਰ ਕਰਵਾ ਲਈਏ ਤੇ ਉਹ ਤੁਹਾਡੇ ਪਿਓ ਨੂੰ ਜਮ ਪੁਰੀ 'ਚ ਛੁੜਾ ਸਕੇ ਨਹੀਂ ਤਾਂ......।' ਉਸ ਨੇ ਅਜੇ ਗੱਲ ਖਤਮ ਕੀਤੀ ਨਹੀਂ ਸੀ ਕਿ ਵਿਚੋਂ ਹੀ ਦੋ ਤਿੰਨ ਇਕੱਠੇ ਬੋਲ ਉਠੇ, "ਮਾਂ ਸਾਨੂੰ ਵੀ ਭੈੜੇ 2 ਸੁਪਨੇ ਆਏ। ਜੇ ਆਪਾਂ ਕੁੱਝ 'ਪਰਾਲਾ ਨਾ ਕੀਤਾ ਤਾਂ ਬਾਪੂ ਦੀ ਤਾਂ ਖੈਰ ਨੀ।"

ਮੈਂ ਅਜੇ ਮੰਜੇ 'ਤੇ ਹੀ ਜੁੜਿਆ ਪਿਆ ਸਾਂ। ਬਥੇਰਾ ਹਾਲ ਪਾਹਰਿਆ ਹਾਲ ਪਹਾਰਿਆ ਕਰ ਰਿਹਾ ਸਾਂ, ਪਰ ਕੌਣ ਸੁਣਦਾ ਸੀ ਮੇਲੇ ਵਿੱਚ ਚੱਕੀ ਰਾਹੇ ਦੀ ! ਫੇਰ ਉਸ ਦੀ ਜਿਸ ਦੇ ਮੱਥੇ 'ਚੌਥ ਦਾ ਚੰਦ' ਲੱਗ ਗਿਆ ਹੋਵੇ।

ਠੀਕ ਬਾਰ੍ਹਾਂ ਵਜੇ ਮੈਨੂੰ ਮੰਜੇ 'ਤੇ ਬੈਠੇ ਨੂੰ ਹੀ ਖੀਰ ਦਾ ਛੰਨਾ ਭਰ ਕੇ ਦਿੱਤਾ ਗਿਆ। ਖੀਰ ਦੀ ਅਜੇ ਬੁਰਕੀ ਹੀ ਪਾਈ ਸੀ ਕਿ ਵੱਡਾ ਮੁੰਡਾ ਕਹਿਣ ਲੱਗਾ, "ਬਾਪੂ ਜੀ ਮਾਂ ਜੀ ਨੇ ਤੁਹਾਡੀ ਗਤੀ ਕਰਾ ਦਿੱਤੀ ਏ।"

"ਹੈ ! ਮੇਰੀ ਗਤੀ ਉਹ ਕਿਵੇ' ?

"ਪੰਡਤ ਹੁਰਾਂ ਨੂੰ ਵੱਛਾ ਪੁੰਨ ਕਰ ਦਿੱਤਾ ਹੈ।"

"ਉਹ ਕਾਹਤੋਂ ਮੈਂ ਮੂੰਹ ਅੱਡ ਕੇ ਕਿਹਾ।"

"ਤੁਹਾਡੇ ਮੱਥੇ ਕੱਲ ਚੌਥ ਦਾ ਚੰਨ ਲੱਗ ਗਿਆ ਸੀ। ਹਾਂ, ਤੇ ਨਾਲੇ ਉਨ੍ਹਾਂ ਨੇ ਆਪਣੀਆਂ ਸੋਨੇ ਦੀਆਂ ਡੰਡੀਆਂ ਵੀ ਪ੍ਰੋਹਿਤ ਨੂੰ ਦੇ ਦਿੱਤੀਆਂ ਹਨ।"

ਮੈਂ ਖੀਰ ਦਾ ਛੰਨਾ ਚਲਾਕੇ ਮਾਰਿਆ ਤੇ ਵੱਟ ਖਾ ਕੇ ਰੱਸਾ ਤੋੜਨ ਦਾ ਅਸਫਲ ਯਤਨ ਕੀਤਾ, ਪਰ ਸੱਪ ਦੇ ਜ਼ਹਿਰ ਘੋਲਣ ਵਾਂਗ ਪਾਸਾ ਲੈ ਕੇ ਰਹਿ ਗਿਆ।

ਵਿਚਕਾਰਲੀ ਕੁੜੀ ਕਹਿਣ ਲੱਗੀ, "ਪਿਤਾ ਜੀ, ਪੰਡਤ ਜੀ ਨੂੰ ਅਸੀਂ ਪੰਜ ਮਣ ਕਣਕ ਵੀ ਦੇ ਦਿੱਤੀ ਹੈ ਤੇ ਨਾਲੇ ਛੀ ਪਛਿਔੜੀਆਂ ਖੱਦਰ ਵੀ। ਉਹ ਕਹਿੰਦਾ ਸੀ, ਤੁਹਾਡਾ ਪਿਓ ਹੁਣ ਬੱਚ ਗਿਆ ਹੈ ਨਹੀਂ ਤਾਂ ਸਨਿਚਰ ਬੁਰੀ 'ਤੇ ਆਇਆ ਸੀ। ਬੰਦਾ ਫਾਂਸੀ ਦੇ ਮੁਕੱਦਮੇ ਚੋਂ ਬਚ ਰਹੇ ਤਾਂ ਬਚ ਰਹੇ ਪਰ ਚੌਥ ਦਾ ਚੰਦ ਮੱਥੇ ਲੱਗੇ 'ਤੇ ਨਹੀਂ ਬਚਦਾ।"

ਅਜੇ ਜੁਆਕਾਂ ਨੇ ਖਬਰੇ ਕੀ ਕੁੱਝ ਦੱਸੀ ਜਾਣਾ ਸੀ ਮੈਂ ਭਰੀਆਂ ਅੱਖਾਂ ਨਾਲ ਦੰਦੀਆਂ ਕਚੀਚਦਿਆਂ ਹੋਇਆਂ ਕਿਹਾ, "ਹਾਏ ਰੱਬਾ ! ਮੈਂ ਫੜ੍ਹ ਕੇ ਕੀਮਾਂ ਕਰ ਦਿਆਂ ਸਾਰੇ ਟੱਬਰ ਦਾ ਐਨਾ ਕੁੱਝ ਦਾਨ ਕਰਨ ਦੀ ਥਾਂ "ਇਨ੍ਹਾਂ ਮੈਨੂੰ ਹੀ ਕਿਉਂ ਨਾ ਦਾਨ ਕਰ ਦਿੱਤਾ ?"

ਸਿਹਤ ਵਿਗਿਆਨ

# ਦੇਸੀ ਦਵਾਈਆਂ ਦੀ ਗੈਰ-ਵਿਗਿਆਨਕਤਾ

—ਡਾ: ਸੁਬਰਾਮਾਨੀਅਮ
ਆਨਰੇਰੀ ਜੁਆਇੰਟ ਸਕੱਤਰ, ਭਾਰਤੀ ਮੈਡੀਕਲ ਐਸੋਸੀਏਸ਼ਨ

ਅੱਜ ਕੱਲ ਬਹੁਤ ਸਾਰੀਆਂ ਭਾਰਤੀ ਅਤੇ ਬਹੁ-ਕੌਮੀ ਕੰਪਨੀਆਂ ਜੜੀ-ਬੂਟੀਆਂ, ਆਯੁਰਵੈਦਿਕ, ਦੇਸੀ ਤੱਤਾਂ ਤੇ ਅਧਾਰਿਤ ਦਵਾਈਆਂ (**HAID**) ਨੂੰ ਬਣਾਕੇ ਧੜਾਧੜ ਮਾਰਕੀਟ ਵਿਚ ਵੇਚ ਰਹੀਆਂ ਹਨ। ਕੁਝ ਫਰਮਾਂ ਨੇ ਤਾਂ ਇਸ ਨੂੰ ਆਪਣਾ ਲਾਭਦਾਇਕ ਵਪਾਰ ਬਣਾ ਲਿਆ ਹੈ। ਕਿਉਂਕਿ **HAID** ਦੇ ਲੇਬਲ ਵਾਲੀਆਂ ਦਵਾਈਆਂ ਦੇ ਲਾਈਸੰਸ ਸੌਖਿਆਂ ਹੀ ਪਰਾਪਤ ਕੀਤੇ ਜਾ ਸਕਦੇ ਹਨ। ਅਜਿਹੀਆਂ ਦਵਾਈਆਂ ਦਾ ਨਾਮ ਰੱਖਣ ਵੇਲੇ ਵੀ ਕਿਸੇ ਵਿਗਿਆਨਕ ਨਾਂ ਦੀ ਜਰੂਰਤ ਨਹੀਂ ਪੈਂਦੀ ਹੈ। ਅਧਿਕਾਰੀਆਂ ਦੁਆਰਾ ਅਜਿਹੀਆਂ ਦਵਾਈਆਂ ਦੇ ਲਾਈਸੰਸ ਜਾਰੀ ਕਰਨ ਲਈ ਬਹੁਤ ਹੀ ਨਰਮ ਰਵਈਆ ਅਪਨਾਇਆ ਜਾਂਦਾ ਹੈ ਕਿਉਂਕਿ ਇਹਨਾਂ ਦੀ ਪੜਤਾਲ ਵਾਸਤੇ ਕੋਈ ਵਿਸ਼ੇਸ਼ ਨਿਯਮ ਜਾਂ ਫਾਰਮੂਲਾ ਵੀ ਉਹਨਾਂ ਪਾਸ ਨਹੀਂ ਹੁੰਦਾ ਹੈ। ਉਹਨਾਂ ਨੂੰ ਇਸ ਵਿਚਲੇ ਨਸ਼ੇ ਦੀ ਮਾਤਰਾ ਅਤੇ ਲਾਭਕਾਰੀ ਤੱਤ ਬਾਰੇ ਵੀ ਬਹੁਤ ਕੁਝ ਜਾਨਣ ਨੂੰ ਨਹੀਂ ਮਿਲਦਾ ਹੈ। ਅਜੇ ਤੱਕ ਨਾ ਹੀ ਕੋਈ ਵਿਗਿਆਨਕ ਅਧਾਰ ਇਹਨਾਂ ਵਾਸਤੇ ਤਿਆਰ ਹੋ ਸਕਿਆ ਹੈ।

ਅੰਗਰੇਜੀ ਦਵਾਈਆਂ ਦੇ ਲਾਈਸੰਸ ਜਾਰੀ ਕਰਨ ਵਿਚ ਇਸੇ ਕਰਕੇ ਕੁਝ ਦਿੱਕਤ ਆਉਂਦੀ ਹੈ। ਹਰ ਅੰਗਰੇਜੀ ਦਵਾਈ ਦਾ ਕੋਈ ਪ੍ਰਵਾਨਤ ਵਿਗਿਆਨਕ ਫਾਰਮੂਲਾ ਹੈ ਤੇ ਇਹ ਫਾਰਮੂਲਾ ਸਰਬਵਿਆਪਕ ਹੁੰਦਾ ਹੈ। ਅੰਗਰੇਜੀ ਦਵਾਈਆਂ ਨੂੰ ਅਸਾਨੀ ਨਾਲ ਪ੍ਰਯੋਗਸ਼ਾਲਾਵਾਂ ਵਿਚ ਟੈਸਟ ਕੀਤਾ ਜਾ ਸਕਦਾ ਹੈ। ਪ੍ਰੰਤੂ ਅਜਿਹਾ ਕਰਨਾ ਦੇਸੀ ਦਵਾਈਆਂ ਵਾਸਤੇ ਅਸੰਭਵ ਹੈ। ਲਾਈਸੰਸ ਅਧਿਕਾਰੀਆਂ, ਡਾਕਟਰਾਂ ਅਤੇ ਇਹਨਾਂ ਨੂੰ ਵਰਤਣ ਵਾਲਿਆਂ ਪਾਸ ਕੇਵਲ ਦਵਾਈ ਦੀਆਂ ਸ਼ੀਸ਼ੀਆਂ ਉਪਰ ਲੱਗੇ ਲੇਬਲਾਂ ਤੋਂ ਨਾਮ ਹੀ ਪੜ੍ਹਨ ਨੂੰ ਮਿਲਦਾ ਹੈ ਜਾਂ ਫਿਰ ਉਸ ਜੜੀ-ਬੂਟੀ ਦਾ ਨਾਮ ਲਿਖਿਆ ਹੁੰਦਾ ਹੈ ਜਿਸ ਤੋਂ **HAID** ਦਵਾਈ ਤਿਆਰ ਕੀਤੀ ਗਈ ਹੁੰਦੀ ਹੈ। ਇਕ ਅਨੈਤਿਕ ਅਤੇ ਲੋਕ ਵਿਰੋਧੀ ਵਪਾਰੀ ਇਸ ਦਾ ਰੱਜ ਕੇ ਲਾਹਾ ਲੈ ਸਕਦਾ ਹੈ। ਇਥੋਂ ਤੱਕ ਲੇਬਲ ਤੇ ਨਾਮ ਬਹੁਤ ਸਾਰੇ ਤੱਤਾਂ ਦੇ ਵਰਤਕੇ ਅਸਲੀਅਤ ਵਿਚ ਦਵਾਈ ਬਹੁਤ ਹੀ ਘੱਟ ਤੋਂ ਤਿਆਰ ਕੀਤੀ ਹੋ ਸਕਦੀ ਹੈ। ਤਿਆਰ ਕਰਤਾ ਕਿਸੇ ਕਿਸਮ ਦੇ ਕਨੂੰਨੀ ਝੰਜਟ ਤੋਂ ਵੀ ਬਚਿਆ ਰਹਿੰਦਾ ਹੈ ਕਿਉਂਕਿ ਇਹਨਾਂ ਦੀ ਵਰਤੋਂ ਕਰਨ ਵਾਲੇ ਪਾਸ ਦਵਾਈ ਨੂੰ ਟੈਸਟ ਕਰਵਾਉਣ ਦਾ ਵੀ ਕੋਈ ਵਸੀਲਾ ਨਹੀਂ ਹੁੰਦਾ ਹੈ। ਸਰਕਾਰ ਵਲੋਂ ਅਪਨਾਈ ਇਹਨਾਂ ਦਵਾਈਆਂ ਪ੍ਰਤੀ ਨਰਮ ਨੀਤੀ ਇਸ ਧੰਦੇ ਨੂੰ ਹੋਰ ਉਤਸ਼ਾਹਤ ਕਰਦੀ ਹੈ। ਇਸ ਖੁਲ ਦਾ ਲਾਹਾ ਜਿਥੇ ਭਾਰਤੀ ਕੰਪਨੀਆਂ ਉਠਾ ਰਹੀਆਂ ਹਨ ਉਥੇ ਬਹੁਕੌਮੀ ਕੰਪਨੀਆਂ ਵੀ ਵੱਡੀ ਪੱਧਰ ਤੇ ਮਾਰਕੀਟ ਵਿਚ ਪ੍ਰਵੇਸ਼ ਕਰਨ ਤੋਂ ਪਿਛੇ ਨਹੀਂ ਰਹੀਆਂ। ਇਥੋਂ ਤੱਕ ਸਰਕਾਰ ਨੇ ਮਨਮਰਜੀ ਦੀਆਂ ਕੀਮਤਾਂ ਨਿਸ਼ਚਿਤ ਕਰਨ ਦੀ ਵੀ ਖੁੱਲ੍ਹ ਦੇ ਰੱਖੀ ਹੈ।

ਇਕ ਹੋਰ ਕਮਾਲ ਦਾ ਵਿਚਾਰ ਹੈ ਕਿ ਇਹਨਾਂ ਦਵਾਈਆਂ ਦੇ ਅਯੁਰਵੈਦਿਕ ਡਰੱਗਜ਼ ਦੇ ਤੌਰ ਤੇ ਲਾਈਸੰਸ ਜਾਰੀ ਕੀਤੇ ਜਾਂਦੇ ਹਨ ਪਰੰਤੂ ਇਹਨਾਂ ਨੂੰ ਉਤਸ਼ਾਹਤ ਕਰਨ ਅਤੇ ਪ੍ਰਚਾਰਨ ਦਾ ਕੰਮ ਅੰਗਰੇਜੀ ਦਵਾਈਆਂ(**Allopathic**)ਦੇ ਡਾਕਟਰ ਵੀ ਕਰ ਰਹੇ ਹਨ। ਬਹੁਤ ਸਾਰੇ ਅੰਗਰੇਜੀ ਡਾਕਟਰਾਂ (**AlloparthicPractitioners**)ਅਤੇ ਦੇਸੀ ਦਵਾਈਆਂ ਦੇ ਸ਼ੌਕੀਨਾਂ ਵਿਚ ਇਕ ਮਾਰੂ ਵਿਸ਼ਵਾਸ, ਗਲਤ ਧਾਰਨਾ ਇਹ ਵੀ ਪਾਈ ਜਾਂਦੀ ਹੈ ਕਿ ਦੇਸੀ ਦਵਾਈਆਂ (**HAID**) ਦੇ ਕੋਈ ਵੀ ਉਲਟ ਅਸਰ (**Side-Effects**) ਨਹੀਂ ਹਨ, ਇਹਨਾਂ ਵਿਚ ਨਸ਼ੇ ਦੀ ਅਣਹੋਂਦ ਹੁੰਦੀ ਹੈ ਕਿਉਂਕਿ ਇਹ ਕੁਦਰਤੀ ਜੜ੍ਹੀਆਂ-ਬੂਟੀਆਂ ਤੋਂ ਤਿਆਰ ਕੀਤੀਆਂ ਹੁੰਦੀਆਂ ਹਨ। ਇਹਨਾਂ ਨੂੰ ਤਿਆਰ ਕਿਸਤਰਾਂ ਕੀਤਾ ਜਾਂਦਾ ਹੈ ਇਸ ਬਾਰੇ ਵਿਚਾਰਨ ਦੀ ਲੋੜ ਨੂੰ ਅਹਿਮੀਅਤ ਹੀ ਨਹੀਂ ਦਿੱਤੀ ਜਾਂਦੀ। ਇਹ ਸਸਤੇ ਢੰਗਾਂ ਦੁਆਰਾ ਤਿਆਰ ਕਰਕੇ ਮਨ ਮਰਜੀ ਦੇ ਭਾਅ ਤੇ ਵੇਚੀਆਂ ਜਾ ਸਕਦੀਆਂ ਹਨ ਅਤੇ ਰੱਜਕੇ ਮੁਨਾਫਾ ਕਮਾਇਆ ਜਾ ਸਕਦਾ ਹੈ।



ਜਿਸਤਰਾਂ ਕਿ ਅਸੀਂ ਸਮਝਦੇ ਹਾਂ ਕਿ ਅੰਗਰੇਜੀ ਇਲਾਜ ਪ੍ਰਣਾਲੀ (**Allopathic**) ਦੇ ਡਾਕਟਰ ਦੇਸੀ ਦਵਾਈਆਂ ਦੀ ਬਣਤਰ ਅਤੇ ਲਾਭਾਂ ਤੋਂ ਲੱਗਭੱਗ ਕੋਰੇ ਹੁੰਦੇ ਹਨ। ਕਿਉਂਕਿ ਉਹਨਾਂ ਦੀ ਲਈ ਗਈ ਸਿੱਖਿਆ ਦਾ ਸਬੰਧ ਕੇਵਲ ਐਲੋਪੈਥੀ ਨਾਲ ਹੀ ਹੁੰਦਾ ਹੈ। ਪਰ ਫਿਰ ਵੀ ਉਹ ਬਿਨਾਂ ਕਿਸੇ ਵਿਗਿਆਨਕ ਪਹੁੰਚ ਦੇ ਇਹਨਾਂ ਨੂੰ ਪ੍ਰਵਾਨ ਕਰ ਲੈਂਦੇ ਹਨ ਅਤੇ ਆਪਣੇ ਮਰੀਜਾਂ ਨੂੰ ਇਹਨਾਂ ਦੀ ਵਰਤੋਂ ਦੀ ਸਲਾਹ ਦਿੰਦੇ ਹਨ। ਇਥੋਂ ਤੱਕ ਕਿ ਮੁਸ਼ਕਲ ਨਾਲ ਹੀ ਉਹਨਾਂ ਪਾਸ ਕੋਈ ਸਾਧਨ ਜਾਂ ਵਸੀਲਾ ਹੁੰਦਾ ਹੈ। ਜਿਸ ਰਾਹੀਂ ਉਹ ਇਹਨਾਂ ਦਵਾਈਆਂ ਦੀ ਅਸਲੀ ਤੱਤਾਂ ਬਾਰੇ ਜਾਣ ਸਕਣ ਜਾਂ ਪੜਤਾਲ ਕਰਵਾ ਸਕਣ। ਉਹਨਾਂ ਪਾਸ ਕੇਵਲ ਅਟਕਲਪੱਚੂ ਅੰਦਾਜ਼ਾ ਹੀ ਹੁੰਦਾ ਹੈ। ਇਹਨਾਂ ਦੇਸੀ ਦਵਾਈਆਂ ਦੇ ਪ੍ਰਚਾਰ ਵਾਸਤੇ ਤਿਆਰ ਕਰਤਾ ਕਈ ਕਿਸਮ ਦੇ ਸੁੰਦਰ ਉਪਹਾਰਾਂ ਦੇ ਲਾਲਚ ਨੂੰ ਵੀ ਵਰਤਦੇ ਹਨ।

ਅਜੀਬ ਸੁਮੇਲ ਤਾਂ ਇਹ ਹੈ ਕਿ ਜੋ ਇਹਨਾਂ ਦਵਾਈਆਂ ਬਾਰੇ ਗਿਆਨ ਰਖਦੇ ਹਨ ਜਿਹਨਾਂ ਨੂੰ ਦਵਾਈ ਦੇ ਹਾਨਾਂ ਜਾਂ ਲਾਭਾਂ ਦਾ ਗਿਆਨ ਹੁੰਦਾ ਹੈ ਜਾਂ ਇਹ ਕਹਿ ਲਵੋ ਕਿ ਜਿਹੜੇ ਇਸ ਵਿਧੀ (ਅਯੁਰਵੈਂਦਿਕ) ਦੁਆਰਾ ਇਲਾਜ ਕਰਨ ਦੇ ਡਾਕਟਰ ਹਨ, ਉਹਨਾਂ ਦੁਆਰਾ ਇਹਨਾਂ ਨੂੰ ਉਤਨਾ ਨਹੀਂ ਪ੍ਰਚਾਰਿਆ ਜਾਂਦਾ ਹੈ ਜਿੰਨਾਂ ਐਲੋਪਥੀ ਵਿਧੀ ਦੇ ਡਾਕਟਰ ਪ੍ਰਚਾਰਦੇ ਹਨ।

ਇਥੋਂ ਤੱਕ ਬਹੁਤ ਸਾਰੀਆਂ **HAID** (ਦੇਸੀ) ਵਿਚ ਅਜਿਹੇ ਤੱਤਾਂ ਦੀ ਵਰਤੋਂ ਹੀ ਨਹੀਂ ਕਰੀ ਹੁੰਦੀ ਜਿਹੜੇ ਅਯੁਰਵੇਦ ਫਾਰਮੂਲਿਆਂ ਵਿਚ ਪ੍ਰਮਾਣਤ ਹੁੰਦੇ ਹਨ। ਤਿਆਰ ਕਰਤਾ ਕੰਪਨੀਆਂ ਜਾਂ ਵਪਾਰੀ ਕਈ ਵਾਰ ਤਾਂ ਅਧਿਕਾਰੀਆਂ ਦੁਆਰਾ ਪ੍ਰਵਾਣਤ ਫਾਰਮੂਲਿਆਂ ਦੀ ਪ੍ਰਵਾਹ ਹੀ ਨਹੀਂ ਕਰਦੇ ਕਿਉਂਕਿ ਕਿਹੜਾ ਕਿਤੇ ਚੈਕ ਹੋਣੇ ਹਨ ਜਾਂ ਕਿਤੇ ਕੋਈ ਪੜਤਾਲ ਲਈ ਪ੍ਰਵਾਨਤ ਫਾਰਮੂਲਾ ਹੈ। ਆਮ ਤੌਰ ਤੇ ਉਨ੍ਹਾਂ ਦੁਆਰਾ ਦਵਾਈ ਦੇ ਲਾਭਾਂ ਨੂੰ ਵਧਾ ਚੜ੍ਹਾਕੇ ਹੀ ਪ੍ਰਚਾਰਿਆ ਜਾਂਦਾ ਹੈ।

ਇਕ ਹੋਰ ਪਹਿਲੂ ਇਹਨਾਂ ਦੇਸੀ ਦਵਾਈਆਂ ਦਾ ਇਹ ਹੈ ਕਿ ਇਹ ਦਵਾਈਆਂ ਵੇਚੀਆਂ ਵੀ ਕੇਵਲ ਭਾਰਤੀ ਉਪ-ਮਹਾਂ-ਦੀਪ ਵਿਚ ਹੀ ਜਾਂਦੀਆਂ ਹਨ। ਦੂਸਰੇ ਦੇਸ਼ਾ ਦੇ ਡਰੱਗਜ ਸਬੰਧੀ ਸਖਤ ਨਿਯਮ ਇਹਨਾਂ ਤੇ ਪਾਬੰਦੀ ਲਾਉਂਦੇ ਹਨ। ਅੰਗਰੇਜੀ ਇਲਾਜ ਲਈ ਵਰਤੀਆਂ ਜਾਂਦੀਆਂ ਦਵਾਈਆਂ ਦੀ ਖੋਜ ਜਿਆਦਾਤਰ ਯੂਰਪੀ ਦੇਸ਼ਾਂ ਅਤੇ ਸੰਯੁਕਤ ਰਾਜ ਅਮਰੀਕਾ ਵਿਚ ਹੋਈ ਹੈ ਜਿਥੇ ਇਹਨਾਂ ਨੂੰ ਇਕ ਵਿਗਿਆਨਕ ਪੜਤਾਲ ਵਿਚੋਂ ਦੀ ਗੁਜਰਨਾ ਪਿਆ। ਇਸ ਵਿਗਿਆਨਕ ਪੜਤਾਲ ਦੁਆਰਾ ਇਹਨਾਂ ਦੀ ਯੋਗਤਾ ਨਿਸ਼ਚਿਤ ਕੀਤੀ ਗਈ। ਇਕ ਵਾਰ ਜਿਹੜਾ ਡਰੱਗ ਅਸਰਦਾਇਕ ਅਤੇ ਸੁਰੱਖਿਅਕ ਲੱਗਿਆ ਉਸਨੂੰ ਮੈਡੀਕਲ ਵਿਗਿਆਨ ਵਿਚ ਦਰਜ਼ ਕੀਤਾ ਗਿਆ ਜਾਂ ਕੀਤਾ ਜਾਂਦਾ ਹੈ। ਮਾਰਕੀਟ ਵਿਚ ਆਉਣ ਤੋਂ ਪਹਿਲਾਂ ਅਜਿਹੇ ਡਰੱਗਜ ਦੀ ਪੂਰਨ ਘੋਖ ਪੜਤਾਲ ਤੋਂ ਇਲਾਵਾ ਤਜਰਬਿਆਂ ਵਿਚ ਉਸਦੀ ਯੋਗਤਾ ਨੂੰ ਪੂਰੀ ਤਰਾਂ ਪਰਖ ਲਿਆ ਜਾਂਦਾ ਹੈ। ਫਿਰ ਹੀ ਇਸਨੂੰ ਵੱਡੀ ਪੱਧਰ ਤੇ ਦੁਨੀਆ ਦੀ ਮਾਰਕੀਟ ਵਿਚ ਥਾਂ ਮਿਲਦੀ ਹੈ।

ਪਰੰਤੂ ਸਾਡਾ ਦੇਸੀ-ਦਵਾਈਆਂ ਪ੍ਰਤੀ ਤਜ਼ਰਬਾ ਇਸਤੋਂ ਵਖਰੀ ਕਿਸਮ ਦਾ ਹੈ। ਅਸੀਂ ਦੇਖਦੇ ਹਾਂ ਕਿ ਦੇਸੀ ਦਵਾਈਆਂ (**HAID**) ਦੇਸੀ ਹੱਦਾਂ ਤੋਂ ਪਾਰ ਜਾਣ ਤੋਂ ਕਾਫੀ ਸੰਗਦੀਆਂ ਹਨ ਅਤੇ ਇਹ ਕੇਵਲ ਪੈਦਾ ਕਰਨ ਵਾਲੇ ਦੇਸ਼ ਤੱਕ ਹੀ ਸੀਮਿਤ ਰਹਿੰਦੀਆਂ ਹਨ। ਅਸੀਂ ਦੇਖਦੇ ਹ· ਕਿ ਦਿਲ ਦੀਆਂ ਬਹੁਤ ਸਾਰੀਆਂ ਮਰਜਾਂ ਜਿਗਰ ਦੇ ਰੋਗ, ਗਰੰਥੀਆਂ ਦਾ ਵਾਧਾ ਸਰਵਵਿਆਪੀ ਸਰੀਰਕ ਸਮੱਸਿਆਵਾਂ ਹਨ। ਫਿਰ ਦੇਸੀ ਦਵਾਈਆਂ (**HAID**) ਜਿਹਨਾਂ ਦੇ ਬਣਾਉਣ ਤੇ ਕਰੋੜਾਂ ਰੁਪਏ ਖਰਚ ਕੀਤੇ ਜਾਂਦੇ ਹਨ ਉਹ ਇੰਗਲੈਂਡ-ਅਮਰੀਕਾ ਵਿਚ ਕਿਉਂ ਉਪਲੱਬਧ ਨਹੀਂ ਹਨ? ਸਾਡੀ ਸਰਕਾਰ ਵਿਦੇਸ਼ੀ ਸਰਮਾਏ ਨੂੰ ਤਰਸਦੀ ਫਿਰ ਰਹੀ ਹੈ ਇਹਨਾਂ ਦੁਆਰਾ ਬਿਦੇਸ਼ੀ ਧਨ ਕਿਉਂ ਨਹੀਂ ਕਮਾਇਆ ਜਾ ਸਕਦਾ? ਹਾਲਾਂਕਿ ਇਹਨਾਂ ਦੀ ਬਰਾਮਦੀ ਉਪਰ ਵੀ ਕੋਈ ਸਖਤ ਨਿਯਮ ਨਹੀਂ ਹਨ। ਇਸਤੋਂ ਸਮਝ ਬਣਦੀ ਹੈ ਕਿ ਇਹ ਕਿਸੇ ਵਿਗਿਆਨਕ ਫਾਰਮੂਲੇ ਤੇ ਅਧਾਰਤ ਨਹੀਂ ਹੁੰਦੀਆਂ ਹਨ ਜਿਸ ਕਾਰਨ ਬਦੇਸ਼ਾਂ ਵਿਚ ਇਹਨਾਂ ਨੂੰ ਮਨਜ਼ੂਰੀ ਨਹੀਂ ਮਿਲ ਸਕਦੀ। ਇਹਨਾਂ ਦੀ ਕੋਈ ਨਿਰਧਾਰਤ ਯੋਗਤਾ ਅਤੇ ਨੁਕਸਾਨ ਬਾਰੇ ਵੀ ਪਤਾ ਨਹੀਂ ਹੁੰਦਾ ਹੈ। ਅਸੀਂ ਕੁਝ ਅਜਿਹੀਆਂ ਦਵਾਈਆਂ ਬਾਰੇ ਵੀ ਪੜ੍ਹਦੇ ਹਾਂ ਜਿਹਨਾਂ ਦੇ ਵਿਗਿਆਨਕ ਹੋਣ ਦਾ ਝੂਠਾ ਢੰਢੋਰਾ ਪਿੱਟਿਆ ਜਾਂਦਾ ਹੈ ਪਰੰਤੂ ਇਹ ਘਰ ਬਹਿਕੇ ਲਿਖੇ ਗੈਰ ਸਿਧਾਂਤਕ ਆਰਟੀਕਲਜ਼ ਹੀ ਹੁੰਦੇ ਹਨ।

ਇਕ ਧਾਰਨਾ ਇਹ ਵੀ ਪਾਈ ਜਾਂਦੀ ਹੈ ਕਿ ਇਹ ਕੁਦਰਤੀ ਸੋਮਿਆਂ ਤੋਂ ਤਿਆਰ ਕੀਤੀਆਂ ਹੁੰਦੀਆਂ ਹਨ। ਅਜਿਹੀ ਧਾਰਨਾ ਨਾ ਕੇਵਲ ਸਧਾਰਨ ਲੋਕਾਂ ਵਿਚ ਹੀ ਹੁੰਦੀ ਹੈ ਸਗੋਂ ਸਿੱਖਿਆ ਪ੍ਰਾਪਤ ਅੰਗਰੇਜੀ ਇਲਾਜ ਮਾਹਰਾਂ ਵਿਚ ਵੀ ਵੇਖੀ ਜਾ ਸਕਦੀ ਹੈ । ਕੁਦਰਤੀ ਸੋਮੇ ਤੋਂ ਭਾਵ ਕੀ ਹੈ ? ਕੀ ਇਸ ਤੋਂ ਭਾਵ ਕੁਦਰਤੀ ਸੋਮਾ ਹੀ ਹੈ ਜਾਂ ਤਿਆਰ ਕਰਨ ਦੀ ਵਿਧੀ ? ਜੇ ਸੋਮਾ ਹੈ ਤਾਂ ਐਲੋਪੈਥਿਕ ਦਵਾਈਆਂ ਦਾ ਸੋਮਾ ਵੀ ਇਹੋ ਹੈ ਭਾਵ ਜੜੀ-ਬੂਟੀਆਂ ਅਤੇ ਧਰਤੀ 'ਚੋਂ ਮਿਲਣ ਵਾਲੇ ਖਣਿਜ ਲੂਣ ਬਗੈਰਾ । ਅੰਗਰੇਜੀ ਦਵਾਈਆਂ ਜਾਦੂ ਦੀ ਛੜੀ ਦੁਆਰਾ (ਜੋ ਕੇਵਲ ਭੁਲੇਖਾ ਹੈ) ਹਵਾ 'ਚੋਂ ਪ੍ਰਾਪਤ ਨਹੀਂ ਹੁੰਦੀਆਂ ਹਨ । ਹਾਂ ਜੇ ਵਿਧੀ ਭਾਵ ਤਿਆਰ ਕਰਨ ਦਾ ਢੰਗ ਹੈ ਤਾਂ ਦੋਵਾਂ ਵਿਚ ਰਸਾਇਣਕ ਢੰਗਾਂ ਦੀ ਵਰਤੋਂ ਹੁੰਦੀ ਹੈ। ਪਰੰਤੂ ਐਲੋਪੈਥਿਕ ਦੇ ਤਾਂ ਹਰ ਤੱਤ ਦੀ ਬਰੀਕੀ ਨਾਲ ਜਿਥੇ ਪੜਤਾਲ ਹੋਈ ਹੁੰਦੀ ਹੈ ਉਥੇ ਬਰੀਕੀ ਦੀ ਹੱਦ ਤਕ ਤੋਲ ਤੱਕ ਨੂੰ ਨਿਸ਼ਚਿਤ ਕੀਤਾ ਗਿਆ ਹੁੰਦਾ ਹੈ। ਇਸ ਕਰਕੇ ਐਲੋਪੈਥਿਕ ਦਵਾਈ ਵੀ ਕੁਦਰਤੀ ਸੋਮੇ ਦੀ ਪ੍ਰੀਭਾਸ਼ਾ ਨੂੰ ਪੂਰਦੀ ਹੈ। ਸੋ ਸ਼ਬਦਕ ਅਰਥ ਦੀ ਸਪੱਸ਼ਟਤਾ ਐਲੋਪੈਥੀ ਨੂੰ ਵੀ ਕੁਦਰਤੀ ਠਹਿਰਾਏਗੀ ।

ਪਰ ਫਿਰ ਵੀ ਬਹੁਤ ਸਾਰੀਆਂ ਅੰਗਰੇਜੀ ਦਵਾਈਆਂ ਨੂੰ ਬਨਾਉਟੀ (Synthetic) ਕਹਿ ਦਿੱਤਾ ਜਾਂਦਾਂ ਹੈ। ਪ੍ਰੰਤੂ ਇਹ ਗੱਲ ਜੋਰ ਨਾਲ ਕਹੀ ਜਾ ਸਕਦੀ ਹੈ ਕਿ ਇਸ ਦਾ ਸੋਮਾ ਵੀ ਉਹੀ ਹੈ ਜੋ HAID ਦਾ ਹੈ। ਇਹ ਗੱਲ ਅਸਾਨੀ ਨਾਲ ਪੁੱਛੀ ਜਾ ਸਕਦੀ ਹੈ ਕਿ ਕੀ ਜਿਸ ਵਸਤੂ ਦਾ ਸੋਮਾ ਕੁਦਰਤੀ ਹੈ ਕੀ ਉਹ ਪਵਿੱਤਰ ਹੈ ਜਿਸਨੂੰ ਨਿਗਲਣ ਵਿਚ ਕੋਈ ਹਰਜ਼ ਨਹੀਂ ਹੈ ? ਕੀ ਅਸੀਂ ਨੁਕਸਾਨਦਾਇਕ ਜ਼ਹਿਰ ਅਤੇ ਬੈਕਟੀਰੀਆ ਜਿਸਦਾ ਸੋਮਾ ਕੁਦਰਤੀ ਪਾਣੀ ਜਾਂ ਖਾਧ-ਪਦਾਰਥ ਹਨ, ਨੂੰ ਅਸੀਂ ਅੱਖਾਂ ਮੀਟ ਕੇ ਨਿਗਲ ਲਈਏ ? ਕੀ ਇਸ ਤਰਾਂ ਪੂਰਨ ਇਲਾਜ਼ ਸੰਭਵ ਹੈ ?

ਪਰ ਅਕਸਰ ਜਦੋਂ ਕੋਈ ਐਲੋਪੈਥੀ ਡਰੱਗ ਉਪਲੱਬਧ ਨਹੀਂ ਹੁੰਦਾ ਤਾਂ ਅੰਗਰੇਜੀ (Allopathy) ਇਲਾਜ ਦਾ ਅਮਲਕਰਤਾ ਜਾਂ ਡਾਕਟਰ ਦੇਸੀ ਦਵਾਈ (HAID) ਦੇ ਵਰਤਣ ਦੀ ਸਲਾਹ ਦੇਕੇ ਗੈਰ ਵਿਗਿਆਨਕ ਗੱਲ ਕਰਦਾ ਹੈ। ਇਹ ਗੈਰ ਸਿਧਾਂਤਕ ਅਤੇ ਹੋਰ ਵਧੇਰੇ ਹਾਨੀਕਾਰਕ ਕਾਰਵਾਈ ਹੁੰਦੀ ਹੈ। ਜਿਸ ਬਾਰੇ ਉਹ ਕੁਝ ਵੀ ਨਹੀਂ ਜਾਣਦੇ ਉਸ ਪ੍ਰਤੀ ਸਲਾਹ ਦੇਣੀ ਕਿਸੇ ਤਰਾਂ ਵੀ ਠੀਕ ਨਹੀਂ। ਦੂਸਰਾ ਅਜੇ ਤੱਕ ਭਾਰਤੀ ਮੈਡੀਕਲ ਸੰਸਥਾਵਾਂ ਤੇ ਮਾਹਰ ਇਸ ਦੇਸੀ ਦਵਾਈਆਂ ਦੀ ਯੋਗਤਾ ਅਤੇ ਹਾਨੀਕਾਰਤਾ ਨੂੰ ਲੱਭਣ ਤੋਂ ਅਸਮਰਥ ਹਨ।

ਅਯੂਰਵੈਦਿਕ ਦਵਾਈਆਂ ਨੂੰ ਅਯੂਰਵੈਦਿਕ ਇਸ ਕਰਕੇ ਨਹੀਂ ਕਿਹਾ ਜਾਂਦਾ ਕਿ ਇਹਨਾਂ ਦਾ ਸੋਮਾ ਕੁਦਰਤੀ ਹੈ ਪਰੰਤੂ ਇਸ ਕਰਕੇ ਕਿ ਇਹਨਾਂ ਦੇ ਤਿਆਰ ਕਰਨ ਅਤੇ ਵਰਤਣ ਦਾ ਢੰਗ ਅਯੂਰਵੈਦਿਕ ਹੈ ਭਾਵ ਅਯੂਰਵੈਦਿਕ ਸਿਧਾਂਤ ਤੇ ਅਧਾਰਤ ਹੈ ਜਿਸਦਾ ਪ੍ਰਚਾਰ ਅਯੂਰਵੈਦਿਕ ਪਾਠਾਂ ਦੁਆਰਾ ਕੀਤਾ ਜਾਂਦਾ ਹੈ। ਐਲੋਪੈਥਿਕ ਡਾਕਟਰਾਂ ਦੁਆਰਾ ਇਸ ਦਾ ਪ੍ਰਚਾਰ ਹੋਰ ਵੀ ਗੈਰ ਵਿਗਿਆਨਕ ਹੈ, ਗੈਰਸਿਧਾਂਤਕ ਹੈ। ਇਸ ਨਾਲ ਨੀਮ-ਹਕੀਮੀ ਨੂੰ ਬਲ ਮਿਲਦਾ ਹੈ। ਜਦ ਤਕ ਕੋਈ ਅਯੂਰਵੈਦਿਕ ਸਿਧਾਂਤ ਅਤੇ ਵਿਸ਼ਵਾਸ਼ਾਂ ਤੇ ਧਾਰਨਾਵਾਂ ਦੀ ਜਾਣਕਾਰੀ ਹੀ ਨਹੀਂ ਰਖਦਾ ਉਸ ਲਈ ਮਰੀਜਾਂ ਦੇ ਇਲਾਜ ਵਾਸਤੇ ਇਸਦੀ ਵਰਤੋਂ ਵੀ ਅਨੈਤਿਕਤਾ ਹੈ । ਨੀਮ-ਹਕੀਮੀ ਕਾਰਵਾਈ ਹੈ । ਇਹੋ ਵਿਚਾਰ ਅਧਿਕਾਰੀਆਂ ਜੋ ਲਾਈਸੰਸ ਜਾਰੀ ਕਰਦੇ ਹਨ ਅਤੇ HAID ਦੇ ਤਿਆਰ ਕਰਤਾਵਾਂ ਤੇ ਵੀ ਲਾਗੂ ਹੁੰਦਾ ਹੈ।

ਸਮਝ ਨਹੀਂ ਆਉਂਦੀ ਕਿ ਸਰਕਾਰ ਕਿਉਂ ਗੈਰ-ਵਿਗਿਆਨਕ ਅਤੇ ਗੈਰ-ਸਿਧਾਂਤਕ ਅਮਲ ਨੂੰ ਮਨਜੂਰੀ ਦਿੰਦੀ ਹੈ। ਜੇ ਸਰਕਾਰ ਡਰੱਗਜ਼ ਸਬੰਧੀ ਨਿਯਮਾਂ ਤੇ ਪਹਿਰਾ ਨਹੀਂ ਦੇ ਸਕਦੀ ਤਾਂ ਲਾਈਸੰਸ ਅਥਾਰਟੀ ਕਾਇਮ ਕਰਨ ਪਿਛੇ ਕੀ ਦਲੀਲ ਜਾਂ ਉਦੇਸ਼ ਕੰਮ ਕਰਦਾ ਹੈ ? ਕੀ ਇਸ ਤਰਾਂ ਦੀ ਖੁਲ੍ਹ ਲੋਕਾਂ ਦੀਆਂ ਜਿੰਦਗੀਆਂ ਨਾਲ ਖੇਡਣ ਨੂੰ ਉਤਸ਼ਾਹਤ ਨਹੀਂ ਕਰਦੀ ? ਅਯੂਰਵੈਦਿਕ ਦਵਾਈਆਂ ਦੇ ਨਾਂ ਥੱਲੇ ਤਿਆਰ ਕੀਤੀ ਸੁਰਾ ਨੇ ਇਹਨਾਂ ਦੇ ਗੈਰ ਵਿਗਿਆਨਿਕ ਸਿੱਟੇ ਨਹੀਂ ਦਿਖਾਏ ?

●



ਮਨੋਵਿਗਿਆਨ

# ਖੁਦਕਸ਼ੀ ਹੀ ਕਿਉਂ ?

—ਬਲਵਿੰਦਰ ਬਰਨਾਲਾ

ਅੱਜ ਦਾ ਮਨੁੱਖ ਜਿੰਦਗੀ ਦੇ ਵਿਕਾਸ ਦੀ ਤੇਜ਼ ਗਤੀ ਕਾਰਨ ਹਮੇਸ਼ਾ ਤਨਾਅ ਭਰੀ ਮਾਨਸਿਕਤਾ ਦੇ ਸੇਕ ਨੂੰ ਝੱਲ ਰਿਹਾ ਹੈ। ਜਦ ਕਿਸੇ ਵੀ ਸਮੱਸਿਆ ਦਾ ਹੱਲ ਉਸਦੀ ਪਕੜ ਤੋਂ ਬਾਹਰ ਜਾਂਦਾ ਲੱਗੇ ਤਾਂ ਉਸਦੀ ਮਾਨਸਿਕਤਾ ਲੜਖੜਾਉਣ ਲੱਗਦੀ ਹੈ । ਉਸ ਅੰਦਰ ਧੀਰਜ, ਸਬਰ, ਸੰਤੋਖ, ਤੱਹਮਲ ਵਰਗੇ ਗੁਣਾਂ ਦੀ ਘਾਟ ਕਾਰਨ ਅਕਸਰ ਅਜਿਹਾ ਹੁੰਦਾ ਹੈ। ਪੰਜਾਬੀ ਦੀ ਕਹਾਵਤ ਹੈ ਕਿ 'ਕਾਹਲਿਆਂ ਅੱਗੇ ਟੋਏ ਹੀ ਟੋਏ' ਇਸਦੇ ਵਿਸਥਾਰ ਨਾਲ ਅਰਥ ਕਰਦਿਆਂ ਇਹ ਕਹਾਵਤ ਅੱਜ ਦੇ ਤੇਜ ਰਫਤਾਰ ਚੱਲ ਰਹੇ ਮਨੁੱਖ ਤੇ ਪੂਰੀ ਢੁੱਕਦੀ ਹੈ। ਇਹ ਵੀ ਸਪੱਸ਼ਟ ਹੈ ਕਿ ਕਾਹਲੀ ਵਿੱਚ ਲਏ ਫੈਸਲੇ ਘੱਟ ਹੀ ਦੁਰੱਸਤ ਸੇਧ ਅਖਤਿਆਰ ਕਰਦੇ ਹਨ। ਜਦ ਤੱਕ ਅਸੀਂ ਕਿਸੇ ਫੈਸਲੇ ਤੇ ਪੁੱਜਣ ਤੋਂ ਪਹਿਲਾਂ ਤੁਹਾਡੇ ਫੈਸਲੇ ਤੋਂ ਉਪਜਣ ਵਾਲੇ ਸਿੱਟਿਆਂ ਦਾ ਵਿਸਥਾਰ ਨਾਲ ਮਨੋਵਿਸ਼ਲੇਸ਼ਣ ਨਹੀਂ ਕਰਦੇ ਉਦੋਂ ਤੱਕ ਸਾਨੂੰ ਨਿਰਣੇ ਨੂੰ ਆਖਰੀ ਛੋਅ ਨਹੀਂ ਦੇਣੀ ਚਾਹੀਦੀ । ਆਖਰ ਲੱਗਭਗ ਖੁਦਕਸ਼ੀ ਵਰਗੇ ਨਿਖਿੱਧ ਅੰਤਰਮੁਖੀ ਫੈਸਲੇ ਵੀ ਜਲਦਬਾਜ਼ੀ ਅਤੇ ਬਿਨਾਂ ਤੱਥਾਂ ਦੇ ਵਿਸਥਾਰ ਵਿੱਚ ਜਾਂਦਿਆਂ ਲਏ ਫੈਸਲੇ ਹੰਦੇ ਹਨ। ਜੇ ਇਹ ਕਹਿ ਲਿਆ ਜਾਵੇ ਕਿ ਖੁਦਕਸ਼ੀ ਕਰਨ ਵਾਲੇ ਖੁਦਗਰਜ਼ ਹੁੰਦੇ ਹਨ ਤਾਂ ਕਿਸੇ ਤਰਾਂ ਵੀ ਅਤਕਥਨੀ ਨਹੀਂ। ਜਿਥੇ ਅਜਿਹਾ ਕਰਕੇ ਉਹ ਆਪਣੇ ਪ੍ਰੀਵਾਰ ਲਈ ਵਿਪਤਾ ਦਾ ਕਾਰਨ ਬਣ ਜਾਂਦੇ ਹਨ ਜਿਨ੍ਹਾਂ ਉਸਦੇ ਪਾਲਣ ਪੋਸਣ ਲਈ ਆਪਣਾ ਕੀਮਤੀ ਵਕਤ ਲਾਇਆ ਜਾਂ ਜਿਨ੍ਹਾਂ ਲਈ ਖੁਦਕਸ਼ੀ ਕਰਨ ਵਾਲੇ ਕਾਰਨ ਜਿਦਗੀ ਹੁਣ ਦੁੱਭਰ ਗਈ, ਉਥ ਸਮਾਜ ਵਿੱਚ ਗਲਤ ਧਾਰਨਾ ਨੂੰ ਬਲ ਦੇ ਕੇ ਸਮਾਜ ਲਈ ਵੀ ਨੁਕਸਾਨਦਾਇਕ ਰੋਲ ਨਿਭਾਉਂਦੇ ਹਨ।

ਖੁਦਕਸ਼ੀ ਇੱਕ ਬੀਮਾਰ ਮਾਨਸਿਕਤਾ ਦੀ ਦੇਣ ਹੁੰਦੀ ਹੈ। ਜਿਸ ਵੀ ਵਿਅਕਤੀ ਅੰਦਰ ਮਰਨ ਵਰਗੇ ਨਕਾਰਆਤ-ਮਿਕ ਵਿਚਾਰ ਵਾਰ ਵਾਰ ਆਉਂਦੇ ਹਨ ਉਸ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਹ ਜੇ ਸਰੀਰਕ ਪੱਖੋਂ ਨਹੀਂ ਤਾਂ ਮਾਨਸਿਕ ਪੱਖੋਂ ਜਰੂਰ ਬੀਮਾਰ ਹੈ। ਅਜਿਹੇ ਵਿਅਕਤੀ ਨੂੰ ਤੁਰੰਤ ਕਿਸੇ ਮਨੋਚਕਿਤਸਕ ਨਾਲ ਸੰਪਰਕ ਕਰਕੇ ਉਸਦੀ ਰੈਅ ਅਨੁਸਾਰ ਹੀ ਚਲਣਾ ਚਾਹੀਦਾ ਹੈ। ਉਸਨੂੰ ਆਪਣੀ ਅੰਤਰਮੁਖਤਾ ਤੋਂ ਬਾਹਰ ਆ ਕੇ ਬਾਹਰਮੁਖਤਾ ਦੇ ਰੁਝਾਨ ਵੱਲ ਆਪਣੇ ਝੁਕਾਅ ਨੂੰ ਬਦਲਣ ਦਾ ਹਰ ਯਤਨ ਕਰਨਾ ਚਾਹੀਦਾ ਹੈ। ਉਹ ਸੋਚੇ ਕਿ ਕੀ ਆਖਰ ਜੇ ਕਿਸੇ ਸਮੱਸਿਆ ਦਾ ਸਮਾਧਾਨ ਉਸਦੇ ਬੱਸ ਦੀ ਮਰਜ਼ ਨਹੀਂ ਤਾਂ ਕੇਵਲ ਇਕੋ ਇਕ ਰਸਤਾ ਖੁਦਕਸ਼ੀ ਹੀ ਬਚਿਆ ਹੈ ? ਕੀ ਜਿੰਦਗੀ ਨੂੰ ਕਿਸੇ ਹੋਰ ਰਾਸਤੇ ਮੋੜਨ ਜਾਂ ਸੇਧ ਤੇ ਨਹੀਂ ਲਿਜਾਇਆ ਜਾ ਸਕਦਾ ਹੈ ? ਜਿੰਦਗੀ ਤੋਰਨ ਦੇ ਹੋਰ ਵਧੇਰੇ ਰਾਸਤੇ ਹਨ। ਗੱਲ ਤਾਂ ਸਿਰਫ ਥੋੜੀ ਜਿਹੀ ਰੁਚੀ ਤੇ ਖਾਹਸ਼ਾਂ ਵਿੱਚ ਸੋਧ ਕਰਨ ਦੀ ਹੁੰਦੀ ਹੈ।

ਖੁਦਕਸ਼ੀ ਆਮ ਕਰਕੇ ਨੌਜਵਾਨ ਅਤੇ ਬੁਜਰਗਾਂ ਦੋਨਾਂ ਵਰਗਾਂ ਦੇ ਲੋਕਾਂ ਵਲੋਂ ਹੀ ਕੀਤੀ ਜਾਂਦੀ ਹੈ। ਅੱਧਖੜ ਉਮਰ ਦੇ ਲੋਕਾਂ ਅੰਦਰ ਇਸ ਦੀ ਦਰ ਬਹੁਤ ਘੱਟ ਹੈ। ਨੌਜਵਾਨ ਵਰਗ ਬਾਕੀ ਸਭ ਵਰਗਾਂ ਦੇ ਮੁਕਾਬਲੇ ਵਧੇਰੇ ਖੁਦਕਸ਼ੀ ਕਰਦਾ ਹੈ। ਆਖਰ ਅਜਿਹਾ ਕਿਉਂ ? ਨੌਜਵਾਨਾਂ ਵਿੱਚ ਇਸਦੀ ਦਰ ਵਧੇਰੇ ਕਿਉਂ ਹੈ ? ਫਿਰ ਸੱਠਵਿਆਂ ਦੇ ਨੇੜੇ ਜਾਂ ਫਿਰ ਇਸਤੋਂ ਉਪਰ ਦੀ ਉਮਰ ਦੇ ਲੋਕਾਂ ਨੂੰ ਖੁਦਕਸ਼ੀ ਕਰਨ ਦੀ ਆਖਰ ਕੀ ਲੋੜ ਪੈਂਦੀ ਹੈ ਜਦੋਂ ਕਿ ਜਿੰਦਗੀ ਦੇ ਔਖੇ ਪਲਾਂ ਵਿੱਚੋਂ ਗੁਜਰਕੇ ਉਹ ਹੁਣ ਆਪਣੀ ਪਕਰੋੜਤਾ ਦੀ ਸਿੱਖਰ ਤੇ ਪਹੁੰਚ ਹੁੰਦੇ ਹਨ ? ਅੱਧਖੜ ਉਮਰ ਦੇ ਲੋਕ ਅਜਿਹਾ ਕਿਉਂ ਘੱਟ ਕਰਦੇ ਹਨ ?

ਉਪਰੋਕਤ ਕਾਰਨਾਂ ਪਿਛੇ ਭਾਵੇਂ ਹੋਰ ਵੀ ਬਹੁਤ ਕਾਰਨ ਹਨ ਜਿਨਾਂ ਨੂੰ ਤਰਤੀਬ ਅਨੁਸਾਰ ਵਿਚਾਰਨ ਦਾ ਯਤਨ ਕੀਤਾ ਜਾਵੇਗਾ ਪਰ ਸਭ ਤੋਂ ਵੱਧ ਵਿਚਾਰਨਯੋਗ ਪਹਿਲੂ ਹੈ ਕੰਮ ਹਾਲਤਾਂ। ਨੌਜਵਾਨਾਂ ਵਿੱਚ ਖੁਦਕਸ਼ੀ ਦੀ ਦਰ ਵੱਧ ਹੋਣ ਦਾ ਸਭ ਤੋਂ ਵੱਧ ਕਾਰਨ ਹੈ ਉਹਨਾਂ ਦਾ ਵਿਹਲਾਪਣ । ਤੇ ਇਹੋ ਜੁੜਤਾ ਪਹਿਲੂ ਹੈ ਬਜੁਰਗਾਂ ਦਾ ਜਿਹੜੇ ਕੰਮਾਂ ਕਾਰਾਂ ਤੋਂ ਤਾਂ ਰੀਟਾਇਰ ਹੋ ਚੁੱਕੇ ਹੁੰਦੇ ਹਨ ਜਾਂ ਜਬਰੀ ਰੀਟਾ-ਇਰ ਕੀਤੇ ਜਾਂਦੇ ਹਨ। ਸਧਾਰਨ ਅਤੇ ਆਮ ਹਾਲਤਾਂ ਵਿੱਚ

ਆਪਣੀ ਮਰਜ਼ੀ ਅਨੁਸਾਰ ਰਿਟਾਇਰ ਹੋਏ ਬਜ਼ੁਰਗ ਅਕਸਰ ਖ਼ੁਦਕਸ਼ੀ ਬਾਰੇ ਘੱਟ ਹੀ ਖਿਆਲਦੇ ਹਨ। ਪਰ ਜਬਰੀ ਰੀਟਾਇਰ ਕੀਤੇ ਵਿਅਕਤੀਆਂ ਵਿੱਚ ਖ਼ੁਦਕਸ਼ੀ ਵਾਲੇ ਖਿਆਲਾਂ ਦਾ ਆਉਣਾ ਸੁਭਾਵਕ ਹੈ। ਇੱਕ ਗੱਲ ਨੋਟ ਕਰਨਾ ਬਣਦਾ ਹੈ ਕਿ ਮੇਰਾ ਇਥੇ ਕੰਮ ਤੋਂ ਭਾਵ ਕੇਵਲ ਸਰਕਾਰੀ ਨੌਕਰੀ ਤੋਂ ਲਾਂਭੇ ਹੋਣਾ ਜਾਂ ਕਰਨਾ ਹੈ। ਜਬਰੀ ਰਿਟਾਇਰ ਕੀਤੇ ਬਜ਼ੁਰਗਾਂ ਵਿੱਚ ਵੱਡਾ ਹਿੱਸਾ ਉਹਨਾਂ ਬਜ਼ੁਰਗਾਂ ਦਾ ਹੁੰਦਾ ਹੈ ਜੋ ਕਿਸੇ ਤਰਾਂ ਵੀ ਆਪਣੀ ਚੌਧਰ ਨੂੰ ਖੁੱਸਣ ਦੇਣਾ ਨਹੀਂ ਚਾਹੁੰਦੇ। ਉਹਨਾਂ ਨੂੰ ਆਪਣੇ ਤੀਹਵਿਆਂ ਜਾਂ ਚਾਲੀਵਿਆਂ ਨੂੰ ਟੱਪ ਚੁੱਕੇ ਪੁਤਰ-ਧੀਆਂ ਵੀ ਅਜੇ ਬਹੁਤ ਨਿਆਣੇ ਲਗਦੇ ਹਨ। ਅਜਿਹੇ ਬਜ਼ੁਰਗਾਂ ਅੰਦਰ ਆਮ ਤੌਰ ਤੇ ਇਹ ਭਾਵਨਾ ਕੰਮ ਕਰਦੀ ਰਹਿੰਦੀ ਹੈ ਕਿ ਅਜੇ ਉਸਦੇ ਪੁੱਤ-ਧੀਆਂ ਕੰਮ ਸੰਭਲਣ ਦੇ ਸਮਰੱਥ ਨਹੀਂ ਤੇ ਜੇ ਉਸਨੇ ਕੰਮ ਛੱਡ ਦਿੱਤਾ ਤਾਂ ਕਿਤੇ ਸਾਰਾ ਕੁੱਝ ਚੌੜ-ਚਪੱਟ ਨਾ ਹੋ ਜਾਵੇ। ਅਸਲ ਵਿੱਚ ਇਸ ਪਿੱਛੇ ਉਹਨਾਂ ਦੀ ਤਰਕਸ਼ੀਲ ਪਹੁੰਚ ਨਹੀਂ ਸਗੋਂ ਖ਼ੁਦਗਰਜ਼ ਪਹੁੰਚ ਕੰਮ ਕਰਦੀ ਹੁੰਦੀ ਹੈ। ਕੁਦਰਤੀ ਹੈ ਕਿ ਅਜਿਹੇ ਘਰਾਂ ਅੰਦਰ ਕਈ ਵਾਰ ਪੁੱਤਰ ਧੀਆਂ ਬਗਾਵਤ ਦਾ ਰੁੱਖ ਅਪਣਾਕੇ ਅਜਿਹੇ ਬਜ਼ੁਰਗਾਂ ਨੂੰ ਜਬਰੀ ਰੀਟਾਇਰ ਕਰਨ ਦਾ ਯਤਨ ਕਰਦੇ ਹਨ। ਕਈ ਵਾਰੀ ਉਹ ਅਜਿਹਾ ਕਰਨ ਵਿੱਚ ਸਫਲ ਵੀ ਹੁੰਦੇ ਹਨ। ਸਾਰੇ ਰੁਝੇਵਿਆਂ ਤੋਂ ਇਕਦਮ ਵਿਹਲਾਪਣ, ਫਿਰ ਅਜਿਹੇ ਬੁਜਰਗਾਂ ਲਈ ਉਕਤਾਊ ਬਣ ਜਾਂਦਾ ਹੈ। ਦੂਸਰਾ ਪੁੱਤਰ-ਧੀਆਂ ਵਲੋਂ ਬੇ-ਰੁਖਾਪਣ ਹੋਰ ਵਧੇਰੇ ਸਤਾਉਂਦਾ ਹੈ। ਜਦ ਬਜ਼ੁਰਗ ਇਹ ਮਹਿਸੂਸ ਕਰਨਾ ਸ਼ੁਰੂ ਕਰ ਦੇਵੇ ਕਿ ਹੁਣ ਉਸਦੀ ਕੋਈ ਪੁੱਛ ਗਿੱਛ ਨਹੀਂ ਅਤੇ ਸਭ ਉਸਨੂੰ ਵਾਧੂ ਜਿਹਾ ਮਹਿਸੂਸ ਕਰਦੇ ਹਨ ਤਾਂ ਉਹ ਖ਼ੁਦਕਸ਼ੀ ਵਰਗੇ ਕੰਮ ਨਿਬੇੜੂ ਰਸਤੇ ਨੂੰ ਅਖਤਿਆਰ ਵੀ ਕਰਨ ਦਾ ਯਤਨ ਕਰਦੇ ਹਨ। ਪਰ ਕੀ ਫਿਰ ਇਹ ਠੀਕ ਹੈ? ਅਜਿਹੇ ਬਜ਼ੁਰਗ ਆਪਣੀ ਸਿਹਤ ਤੇ ਸਰੀਰਕ ਸਮਰੱਥਾ ਅਨੁਸਾਰ ਹਮੇਸ਼ਾਂ ਪ੍ਰੀਵਾਰ ਦੇ ਮੈਂਬਰਾਂ ਲਈ ਸਹਿਯੋਗ ਦੇਣ ਦਾ ਰਾਸਤਾ ਵੀ ਅਪਨਾ ਸਕਦੇ ਹਨ ਜਾਂ ਫਿਰ ਆਪਣੇ ਰੁਝੇਵੇਂ ਨੂੰ ਆਪਣੇ ਸ਼ੌਕ ਦੀਆਂ ਕਿਤਾਬਾਂ ਪੜ੍ਹਨ (ਜੋ ਪੜੇ ਲਿਖੇ ਹਨ), ਅਖਬਾਰਾਂ ਪੜ੍ਹਨ, ਜਾਂ ਕਿਚਨਗਾਰਡਨਾਂ ਵਿੱਚ ਜਾਂ ਹੋਰ ਸਜਾਵਟੀ ਬੂਟਿਆਂ ਆਦਿ ਦੀ ਸੰਭਾਲ ਕਰਨ ਵੱਲ ਵੀ ਮੋੜ ਸਕਦੇ ਹਨ। ਮਤਲਬ ਵਿਹਲਪਣ ਨੂੰ ਰੁਝਾਈ ਰੱਖਣ ਤੋਂ ਹੀ ਹੈ। ਜਿਥੋਂ ਇਸ ਤਰਾਂ ਉਹ ਆਪਣੇ ਵਿਹਲੇਪਣ ਦੀ ਯੋਗ ਵਰਤੋਂ ਵੀ ਕਰ ਸਕਦੇ ਹਨ ਅਤੇ ਘਰ ਦੇ ਮਾਹੌਲ ਅੰਦਰ ਸਾਜਗਾਰ ਵਾਤਾਵਰਣ ਵੀ ਪੈਦਾ ਕਰਨ ਵਿੱਚ ਸਹਾਈ ਹੁੰਦੇ ਹਨ। ਦੂਸਰਾ ਘਰ ਦੇ ਜੀਆਂ ਅੰਦਰ ਉਹਨਾਂ ਦਾ ਸਤਿਕਾਰ ਵੀ ਬਹਾਲ ਰਹਿੰਦਾ ਹੈ। ਸਭ ਬਜ਼ੁਰਗਾਂ ਨੂੰ ਇਹ ਗੱਲ ਧਿਆਨ 'ਚ ਰੱਖਣੀ ਚਾਹੀਦੀ ਹੈ ਭਾਵ ਮਨ ਅੰਦਰ ਪੱਕੀ ਧਾਰ ਲੈਣੀ ਚਾਹੀਦੀ ਹੈ ਕਿ ਆਪਣੇ ਬਾਲਗ ਹੋ ਚੁੱਕੇ ਪੁੱਤਰ-ਧੀਆਂ ਦੇ ਕੰਮ ਵਿਚ ਬੇ-ਲੋੜੀ ਦਖਲਅੰਦਾਜੀ ਬੰਦ ਕਰਨ ਵਿੱਚ ਉਹਨਾਂ ਦਾ ਸਗੋਂ ਵਧੇਰੇ ਹੀ ਭਲਾ ਹੈ। ਇਸ ਤਰਾਂ ਜਿਥੇ ਉਹ ਆਪਣਾ ਸਤਿਕਾਰ ਬਣਾਈ ਰੱਖ ਸਕਦੇ ਹਨ ਉਥੇ ਬਾਲਗ ਪੁੱਤਾਂ ਧੀਆਂ ਨੂੰ ਵਧੇਰੇ ਖੁਲ੍ਹਕੇ ਕੰਮ ਕਰਨ ਦਾ ਮੌਕਾ ਮਿਲਣ ਕਾਰਨ ਉਹ ਪ੍ਰੀਵਾਰ ਲਈ ਹੋਰ ਵਧੇਰੇ ਵਧੀਆ ਕਾਰਨ ਦੇ ਸਮਰੱਥ ਹੋ ਜਾਂਦੇ ਹਨ। ਇੱਕ ਹੋਰ ਵੀ ਵਿਗਿਆ-ਨਿਕ ਧਾਰਾ ਹੈ ਕਿ ਅਗਾਂਊ ਪੈਦਾ ਹੁੰਦੀ ਪੀੜੀ ਪਹਿਲੀ ਤੋਂ ਹਮੇਸ਼ਾਂ ਚੁਸਤ, ਸਿਆਣੀ, ਅਤੇ ਜਿੰਦਗੀ ਨੂੰ ਵਧੇਰੇ ਸਮਝਣ ਦੇ ਸਮਰੱਥ ਹੁੰਦੀ ਹੈ। ਇਸ ਦਾ ਮੋਟਾ ਸਬੂਤ ਮਨੁੱਖ ਦਾ ਇਤਿਹਾਸ ਹੈ। ਅੱਜ ਦੀ ਸਦੀ ਪਿਛਲੀ ਨਾਲੋਂ ਕਿਤੇ ਅੱਗੇ ਖੜੀ ਹੈ। ਸੋ ਬਜ਼ੁਰਗਾਂ ਨੂੰ ਆਪਣੀ ਧਾਰਾ ਬਦਲ ਦੇਣੀ ਚਾਹੀਦੀ ਹੈ ਕਿ ਕੇਵਲ ਤੇ ਕੇਵਲ ਉਹ ਹੀ ਵਧੇਰੇ ਸਿਆਣੇ ਹਨ। ਐਨਾ ਕੁ ਕਰਨ ਵਾਲੇ ਬਜ਼ੁਰਗ ਵਧੇਰੇ ਸ਼ਾਂਤਮਈ ਬੁਢਾਪਾ ਗੁਜਾਰ ਸਕਦੇ ਹਨ। ਹਰ ਬਜ਼ੁਰਗ ਨੂੰ ਜਦੋਂ ਪੁੱਤ-ਧੀਆਂ ਬਾਲਗ ਹੋ ਜਾਂਦੇ ਹਨ ਚੌਧਰੀ ਨਾਲੋਂ ਸਹਿਯੋਗੀ ਦਾ ਰੋਲ ਹੀ ਨਿਭਾਉਣਾ ਬਣਦਾ ਹੈ। ਚੌਧਰ ਪਿੱਛੇ ਹਉਮੈਂ ਹੀ ਕੰਮ ਕਰਦੀ ਹੁੰਦੀ ਹੈ। ਸੋ ਲੋੜ ਖ਼ੁਦਕਸ਼ੀ ਦੀ ਨਹੀਂ ਸਮਝਕੇ ਰਾਸਤਾ ਅਖਤਿਆਰ ਕਰਨ ਦੀ ਹੈ।

ਹੁਣ ਅਸੀਂ ਵਿਚਾਰ ਕਰਨ ਜਾ ਰਹੇ ਹਾਂ ਨੌਜਵਾਨਾਂ ਬਾਰੇ ਜਿਹੜੇ ਮਰਨ ਦੇ ਭਰਮ ਪਾਲਕੇ, ਜਿੰਦਗੀ ਤੋਂ ਖਹਿੜਾ ਛੁਡਾਕੇ ਸੁਰਖਰੂ ਹੋਣ ਦੀ ਭਾਵਨਾ ਬਣਾ ਬੈਠਦੇ ਹਨ। ਸਾਡੇ ਸਮਾਜ ਵਿੱਚ ਹਰ ਨੌਜਵਾਨ ਜੇ ਉਹ ਪੜਿਆ ਲਿਖਿਆ ਹੈ ਤਾਂ ਸਰਕਾਰੀ ਨੌਕਰੀ ਹੀ ਆਪਣਾ ਨਿਸ਼ਾਨਾ ਮਿਥ ਬੈਠਦਾ ਹੈ। ਸਰਕਾਰੀ ਨੌਕਰੀਆਂ ਦੀ ਕੁੱਝ ਗਿਣਤੀ ਨੌਜਵਾਨਾਂ ਦੇ ਅਨੁਪਾਤ ਵਿੱਚ ਆਟੇ ਵਿੱਚ ਲੂਣ ਹੀ ਹੁੰਦੀ ਹੈ। ਤਾਂ ਫਿਰ ਸਰਕਾਰੀ ਨੌਕਰੀ ਕੇਵਲ ਤੇ ਕੇਵਲ ਇੱਕੋ ਇਕ ਨਿਸ਼ਾਨਾ



ਮਿਥਨਾ ਤਰਕਸੰਗਤ ਹੈ? ਜਦ ਸਰਕਾਰੀ ਨੌਕਰੀ ਨਹੀਂ ਮਿਲਦੀ ਤਾਂ ਅਜਿਹੇ ਨੌਜਵਾਨ ਨਿਰਾਸ਼ਾ ਭਰੀ ਮਾਨਸਿਕਤਾ ਦਾ ਸ਼ਿਕਾਰ ਹੋ ਕੇ ਕਈ ਵਾਰ ਆਪਣੇ ਆਪ ਨੂੰ ਵਿਅਰਥ ਜਿਹਾ ਮਹਿਸੂਸ ਕਰਦੇ ਹਨ। ਪਦਾਰਥਕ ਯੁੱਗ ਅੰਦਰ ਜਦੋਂ ਕਿਸੇ ਵਿਅਕਤੀ ਦਾ ਪਦਾਰਥਕ ਲਾਹਾ ਨਹੀਂ ਹੁੰਦਾ ਤਾਂ ਇਹ ਸੰਭਾਵਤ ਹੁੰਦਾ ਹੈ ਕਿ ਪ੍ਰੀਵਾਰ ਦੇ ਕਾਮੇ ਮੈਂਬਰ ਵਿਹਲੇ ਨੂੰ ਸਤਿਕਾਰ ਨਹੀਂ ਦੇਣਗੇ। ਸੋ ਨੌਜਵਾਨਾਂ ਨੂੰ ਬਿਨਾਂ ਕਿਸੇ ਝਿਜਕ ਕੋਈ ਨਾ ਕੋਈ ਹੋਰ ਕੰਮ ਦੀ ਭਾਲ ਕਰਨੀ ਚਾਹੀਦੀ ਹੈ। ਕਿਸੇ ਉਚਿਤ ਕਿੱਤੇ ਦੀ ਸਿਖਲਾਈ ਲੈ ਕੇ ਵਿਅਕਤੀ-ਗਤ ਕੰਮ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਕੋਈ ਵੀ ਕੰਮ ਇਕੋ ਦਿਨ ਨਿਰਾ ਮੁਨਾਫਾ ਨਹੀਂ ਦੇ ਸਕਦਾ। ਕੁੱਝ ਸਮਾਂ ਤਾਂ ਮੰਡੀ ਵਿਚ ਆਪਣੀ ਥਾਂ ਬਣਾਉਣ ਤੇ ਲਗਦਾ ਹੀ ਹੈ। ਸੋ ਕਿਸੇ ਕੰਮ ਵਿੱਚ ਮਿਲੀ ਮੁੱਢਲੀ ਅਸਫਲਤਾ ਤੋਂ ਇਹ ਅੰਦਾਜਾ ਕਦਾਚਿਤ ਨਹੀਂ ਲਗਾ ਲੈਣਾ ਚਾਹੀਦਾ ਕਿ ਤੁਸੀਂ ਉਸਨੂੰ ਕਰਨ ਦੇ ਸਮਰੱਥ ਹੀ ਨਹੀਂ। ਵਾਰ ਵਾਰ ਉਪਰਾਲਾ ਤੁਹਾਨੂੰ ਵਧੇਰੇ ਮੁਹਾਰਤ ਪ੍ਰਾਪਤ ਕਰਨ ਵਿੱਚ ਸਹਾਈ ਹੋਵੇਗਾ। ਮਾਪਿਆਂ ਉਪਰ ਆਪਣੀ ਨਿਰਭਰਤਾ ਹਰ ਨੌਜਵਾਨ ਨੂੰ ਦਿਨੋ ਦਿਨ ਘਟਾਉਣ ਵੱਲ ਹੀ ਵਧਣਾ ਚਾਹੀਦਾ ਹੈ। ਅਜਿਹੇ ਨੌਜਵਾਨ ਜਿਹੜੇ ਪੂਰੀ ਤਰਾਂ ਮਾਪਿਆਂ ਤੇ ਨਿਰਭਰ ਹੋਕੇ ਚਲਦੇ ਹਨ ਅਚਾਨਕ ਇਹਨਾਂ ਤੋਂ ਅਜਿਹਾ ਸਹਿਯੋਗ ਬੰਦ ਹੋਣ ਤੇ ਆਪਣੇ ਆਪ ਨੂੰ ਬੇ-ਸਹਾਰਾ ਬਣਾ ਬੈਠਦੇ ਹਨ।

ਅਸੀਂ ਸਮਝਦੇ ਹਾਂ ਕਿ ਉਪਰੋਕਤ ਕਾਰਨਾਂ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਮਹੱਤਵਪੂਰਨ ਪਹਿਲੂ ਹਨ ਜਿੰਨਾਂ ਤੇ ਵਿਚਾਰ ਕਰਨਾ ਬਣਦਾ ਹੈ। ਉਹਨਾਂ ਵਿੱਚੋਂ ਇੱਕ ਹੈ ਸਾਡੀ ਸਕੂਲਾਂ ਕਾਲਜਾਂ ਵਿੱਚ ਦਿੱਤੀ ਜਾਣ ਵਾਲੀ ਨਿਪੁੰਸਕ ਵਿਦਿਆ। ਸਾਡੀ ਵਿਦਿਆ ਨੌਜਵਾਨਾਂ ਨੂੰ ਬਾਬੂ ਤਾਂ ਬਣਾ ਸਕਦੀ ਹੈ, ਭਾਵ ਸਰਕਾਰੀ ਨੌਕਰੀਆਂ ਵਾਸਤੇ ਤਿਆਰ ਤਾਂ ਕਰ ਸਕਦੀ ਹੈ ਪਰੰਤੂ ਅਜਾਦ ਤੇ ਰੁਚੀ ਵਾਲਾ ਕਿੱਤਾ ਕਰਨ ਦੇ ਸਮਰੱਥ ਨਹੀਂ। ਭਾਵੇਂ ਸਕੂਲਾਂ ਵਿੱਚ ਅਜਿਹਾ ਕਰਨ ਦੀ ਨੀਤੀ ਅਪਣਾਈ ਗਈ ਹੈ ਪਰ ਇਹ ਕਾਗਜੀ ਹੀ ਬਣ ਕੇ ਰਹਿ ਜਾਂਦੀ ਹੈ ਅਸਲੀ ਨਹੀਂ। ਕਈ ਕਿੱਤੇ ਤਾਂ ਸਮੇਂ ਦੇ ਹਾਣ ਦੇ ਵੀ ਨਹੀਂ ਹੁੰਦੇ। ਸੋ ਅਜਿਹੀ ਵਿਦਿਆ ਦੀ ਚੀਰ ਫਾੜ ਕਰਦਿਆਂ ਨੌਜਵਾਨਾਂ ਅਤੇ ਮਾਪਿਆਂ ਦੋਵਾਂ ਦਾ ਫਰਜ਼ ਬਣਦਾ ਹੈ ਕਿ ਉਹ ਆਤਮ ਨਿਰਭਰਤਾ ਲਈ ਜਰੂਰ ਕੋਈ ਅਜਿਹੀ ਸਿਖਲਾਈ ਲੈਣ ਜਾਂ ਦਿਵਾਉਣ ਵੱਲ ਕਦਮ ਪੁੱਟਣ (ਭਾਵੇਂ ਇਹ ਕਿਸੇ ਪ੍ਰਾਈਵੇਟ ਓਸਤਾਦ ਤੋਂ ਹੀ ਸਹੀ) ਜਿਸ ਨਾਲ ਰੋਜ਼ੀ ਰੋਟੀ ਕਮਾਈ ਜਾ ਸਕੇ। ਇਸ ਤਰਾਂ ਮੁੱਢਲੀ ਉਮਰ ਦੇ ਵਿਹਲਪੁਣੇ ਨੂੰ ਕੰਮ ਵਿੱਚ ਢਾਲਿਆ ਜਾ ਸਕਦਾ ਹੈ ਤੇ ਮਾਰੂ ਤੇ ਢਾਹੂ ਵਿਚਾਰਾਂ ਵਿਰੁੱਧ ਢਾਲ ਵਜੋਂ ਵਰਤਿਆ ਜਾ ਸਕਦਾ ਹੈ।

ਮਨੁੱਖਾਂ ਵਲੋਂ ਖ਼ੁਦਕਸ਼ੀ ਦੇ ਰੁਝਾਨ ਨੂੰ ਇਸ ਕਰਕੇ ਵੀ ਬਲ ਮਿਲਦਾ ਹੈ ਕਿ ਕਈ ਵਾਰ ਉਹ ਸਮਰੱਥਾ ਤੋਂ ਵੱਡੀਆਂ ਖਾਹਸ਼ਾਂ ਮਨ ਅੰਦਰ ਪਾਲ ਬੈਠਦੇ ਹਨ। ਜਦ ਅਜੇ ਸਮਰੱਥਾ ਕੁੱਲੀ ਜਾਂ ਕੱਚਾ ਘਰ ਹੀ ਬਣਾਉਣ ਜੋਗੀ ਹੈ ਫਿਰ ਕੋਠੀ ਨੂੰ ਉਸਾਰਨ ਵਾਲੇ ਕਦਮ ਮਾਨਸਿਕਤਾ ਉਪਰ ਬੇ-ਲੋੜਾ ਦਬਾਅ ਪਾਉਂਦੇ ਹਨ। ਖਾਹਸ਼ਾਂ ਉਪਰ ਮਨੁੱਖ ਦਾ ਕੰਟੋਰਲ ਵਧੇਰੇ ਹੀ ਹੋਣਾ ਚਾਹੀਦਾ ਹੈ। ਜੇ ਘਰ ਵਾਲੇ ਦੀ ਸਮਰੱਥਾ ਅਜੇ ਡੰਡੀਆਂ ਬਣਾਉਣ ਦੀ ਹੀ ਨਹੀਂ ਉਸਨੂੰ ਇਸ ਵਾਸਤੇ ਮਜਬੂਰ ਕਰਨਾ ਕਿਧਰਲਾ ਤਰਕਸੰਗਤ ਵਿਚਾਰ ਹੈ। ਸਮਰੱਥਾ ਤੋਂ ਵਧੇਰੇ ਖਰਚ ਕਰੀ ਜਾਣਾ ਤੁਹਾਡੇ ਕਾਫੀਏ ਤੰਗ ਹੀ ਕਰੇਗਾ, ਤੁਹਾਡੀ ਮਾਨਸਿਕਤਾ ਤੇ ਵਧੇਰੇ ਦਬਾਅ ਪਾ ਕੇ ਤੁਹਾਨੂੰ ਮਾਨਸਿਕ ਬੀਮਾਰ ਹੀ ਕਰੇਗਾ। ਅਜਿਹੀ ਮਾਨਸਿਕ-ਸਥਿਤੀ ਵਿੱਚ ਤੁਹਾਡੇ ਢਾਹੂ ਵਿਚਾਰ ਖ਼ੁਦਕਸ਼ੀ ਵੱਲ ਧਕੇਲਣਗੇ। ਫਿਰ ਕਿਉਂ ਜਿੰਦਗੀ ਨੂੰ ਕਿਸੇ ਵਿਸ਼ੇਸ ਮਾਨਸਿਕ ਸਕੀਮ ਅਧੀਨ ਜਿਉਣ ਦਾ ਯਤਨ ਕੀਤਾ ਜਾਵੇ?

ਮਨੁੱਖ ਦਾ ਕਾਹਲਾਪਣ ਵੀ ਖ਼ੁਦਕਸ਼ੀ ਵੱਲ ਧਕੇਲਦਾ ਹੈ। ਜਿੱਥੇ ਮਸ਼ੀਨੀਯੁੱਗ ਉਸ ਲਈ ਵਰਦਾਨ ਹੈ ਉਥੇ ਸਰਾਪ ਵੀ ਬਣਦਾ ਜਾ ਰਿਹਾ ਹੈ। ਮਸ਼ੀਨੀਕਰਨ ਨੇ ਮਨੁੱਖ ਦੀ ਮਾਨਸਿ-ਕਤਾ ਵਿੱਚ ਕਾਹਲੇਪਣ ਨੂੰ ਬਲ ਦਿੱਤਾ। ਮਨੁੱਖ ਹਰ ਕੰਮ ਨੂੰ ਕੁੱਝ ਪਲਾਂ ਵਿੱਚ ਕਰਨਾ ਚਾਹੁੰਦਾ ਹੈ। ਬੱਸ ਵਿੱਚ ਬੈਠਿਆਂ ਉਸਨੂੰ ਅਜਿਹੇ ਡਰਾਇਵਰ ਤੇ ਵਾਰ ਵਾਰ ਗੁੱਸਾ ਆਉਂਦਾ ਹੈ ਜੋ ਬੱਸ ਕੁੱਝ ਧੀਰਜ ਨਾਲ ਘੱਟ ਰਫਤਾਰ ਵਿੱਚ ਲਿਜਾਂਦਾ ਹੈ। ਜੇ ਉਹ ਦਫਤਰ ਤੋਂ ਘਰ ਵੱਲ ਆਉਂਦਾ ਹੈ ਤਾਂ ਉਸਦੀ ਇੱਛਾ ਹੁੰਦੀ ਹੈ ਕਿ ਅੱਖ ਦੇ ਫੋਰ ਵਿੱਚ ਘਰੇ ਪਹੁੰਚ ਜਾਵੇ ਅਤੇ ਜੇ ਘਰੋਂ ਦਫਤਰ ਜਾਣਾ ਹੋਵੇ ਤਾਂ ਵੀ ਇਹੀ ਰੁਚੀ। ਇਤਨਾ ਹੀ ਨਹੀਂ ਜੇ ਘਰ ਦੇ ਬੱਚਿਆਂ ਨੂੰ ਕੋਈ ਨੇੜਿਓਂ

ਵਸਤ ਫੜਾਉਣ ਲਈ ਕਹਿਆ ਹੋਵੇ ਅਤੇ ਉਹ ਕੁੱਝ ਸੈਕਿੰਡ ਲੇਟ ਕਰ ਦੇਣ ਤਾਂ ਵੀ ਉਹ ਬੇ-ਸਬਰਾ ਹੋ ਕੇ ਕੁੜ੍ਹਨ ਲਗਦਾ ਹੈ। ਫਿਰ ਕੀ ਅਜਿਹੀ ਮਾਨਸਿਕਤਾ ਵਿੱਚ ਸੰਤੁਲਨ ਰਹਿੰਦਾ ਹੈ ? ਤੇ ਫਿਰ ਅਸੰਤੁਲਤ ਮਾਨਸਿਕਤਾ ਕਿਸੇ ਖੱਡੇ ਵਿੱਚ ਨਹੀਂ ਲਿਜਾਵੇਗੀ ਤਾਂ ਹੋਰ ਕਿੱਥੇ ?

ਕਿੰਨਾਂ ਧੀਰਜ ਹੋਵੇਗਾ ਸਾਡੇ ਆਦਿ-ਮਾਨਵ ਬਾਬਿਆਂ ਅੰਦਰ ! ਜਿਨ੍ਹਾਂ ਪਾਸ ਨਾ ਕਪੜਾ ਸੀ, ਨਾ ਘਰ, ਇਥੋਂ ਤੱਕ ਰੋਟੀ ਪਕਾਉਣ ਤੇ ਅਨਾਜ ਪੈਦਾ ਕਰਨਾ ਵੀ ਨਹੀਂ ਸੀ ਸਿਖਿਆ, ਹਥਿਆਰ-ਰਹਿਤ ਅਨਸੁਰੱਖਿਅਤ ਜੰਗਲੀ ਜਿੰਦਗੀ ਅੱਜ ਨਾਲੋਂ ਕਿੰਨੀ ਔਖੀ ਸੀ। ਪਰ ਸ਼ਾਇਦ ਉਹ ਫਿਰ ਵੀ ਖੁਦਕਸ਼ੀ ਨਹੀਂ ਸੀ ਕਰਦਾ। ਸਮੱਸਿਆਵਾਂ ਨਾਲ ਘੁਲਣਾ ਅਤੇ ਸੰਘਰਸ਼ ਕਰਦੇ ਰਹਿਣਾ ਉਸ ਦੀ ਜਿੰਦਗੀ ਦਾ ਇੱਕ ਅਹਿਮ ਸਿਧਾਂਤ ਸੀ। ਕੀ ਇਹ ਸਿਧਾਂਤ ਵੀ ਹੁਣ ਪੁਰਾਣਾ ਹੋ ਚੁੱਕਿਆ ਹੈ ? ਕੀ ਅਸੀਂ ਖੁਦਕਸ਼ੀ ਵਰਗੇ ਵਿਚਾਰਾਂ ਨੂੰ ਮਾਨਸਿਕਤਾ ਵਿੱਚ ਖੌਲਦੇ ਰੱਖਕੇ ਆਪਣੇ ਵਿਰਸੇ ਦੀ ਠੋਸਤਾ ਤੇ ਸੱਟ ਨਹੀਂ ਮਾਰ ਰਹੇ ਹੋਵਾਂਗੇ ? ਫਿਰ ਜਦੋਂ ਕਿ ਅਸੀਂ ਉਸਤੋਂ ਵਧੇਰੇ ਸੁਰੱਖਿਅਤ ਹਾਂ। ਸਾਡੇ ਪਾਸ ਕਿੰਨੀਆਂ ਸਹੂਲਤਾਂ ਹਨ। ਕਿੰਨੇ ਹੋਰ ਸਾਧਨ ਹਨ ਰੋਟੀ ਰੋਜ਼ੀ ਦੇ।

ਖੁਦਕਸ਼ੀ ਵੱਲ ਧਕੇਲਣ ਵਾਲੇ ਕਾਰਨਾਂ ਵਿੱਚੋਂ ਇੱਕ ਕਾਰਨ ਨੌਜਵਾਨਾਂ ਵਿਚਲੇ ਕਜੋੜ-ਵਿਆਹ ਵੀ ਹਨ। ਭਾਵੇਂ ਪਿਆਰ ਵਿਆਹਾਂ ਨੂੰ ਉਤਸ਼ਾਹਤ ਕੀਤਾ ਜਾ ਰਿਹਾ ਹੈ ਤਾਂ ਕਿ ਉਹ ਮਨਭਾਉਂਦਾ ਸਾਥੀ ਚੁਣ ਸਕਣ। ਪਰ ਇਹ ਤਾਂ ਜ਼ਰੂਰ ਵਿਚਾਰਨਾ ਬਣਦਾ ਹੈ ਕਿ ਕੀ ਪਿਆਰ-ਵਿਆਹ ਕੇਵਲ ਸੈਕਸ ਦਾ ਅਨੰਦ ਤਾਂ ਨਹੀਂ ਬਣਕੇ ਰਹਿ ਜਾਂਦੇ ? ਜਦ ਭਾਵੁਕ-ਸੈਕਸ ਦੀ ਤਪਸ਼ ਠੰਡੀ ਪੈ ਜਾਵੇ ਤਾਂ ਤਲਾਕ ਵੱਲ (ਜਾਂ ਫਿਰ ਖੁਦਕਸ਼ੀ ਵੱਲ) ਝੁਕਾਅ ਰੱਖਣ ਦਾ ਯਤਨ ਜਿੰਦਗੀ ਦੇ ਅਮਲੀਪੁਣੇ ਤੋਂ ਵਿਰਵਾ ਇੱਕ ਭਾਵੁਕ ਤਜ਼ਰਬਾ ਹੀ ਬਣਕੇ ਰਹਿ ਜਾਂਦਾ ਹੈ। ਸੋ ਨੌਜਵਾਨਾਂ ਦਾ ਵਿਆਹ ਜਿੰਦਗੀ ਦੇ ਅਮਲੀਪੁਣੇ ਤੇ ਅਧਾਰਤ ਸਮਝੌਤਾ ਹੋਣਾ ਚਾਹੀਦਾ ਹੈ। ਚਰਮਰਸ ਤੇ ਕੇਵਲ ਸੁਹਜਸੁਆਦ ਤੇ ਅਧਾਰਤ ਸਮਝੌਤਾ ਥੁੜ ਚਿਰਾ ਅਤੇ ਮਾਨਸਿਕ ਸੰਤਾਪ ਵਿੱਚ ਸੁੱਟਣ ਵਾਲਾ ਹੀ ਹੁੰਦਾ ਹੈ। ਮਾਪਿਆਂ ਵੱਲੋਂ ਭਾਲੇ ਵਰ ਪਿੱਛੇ ਆਰਥਿਕ ਪੱਖ ਨੂੰ ਵਧੇਰੇ ਮਹੱਤਵ ਦਿੱਤਾ ਜਾਂਦਾ ਹੈ। ਵਿਚਾਰਧਾਰਕ ਪੱਖ ਨੂੰ ਅੱਖੋਂ ਪਰੋਖੇ ਕਰਨ ਦਾ ਯਤਨ ਕੀਤਾ ਜਾਂਦਾ ਹੈ। ਸੋ ਕੁਦਰਤੀ ਹੈ ਕਿ ਇਸ ਤਰਾਂ ਕੀਤਿਆਂ ਇਹ ਵਿਆਹ ਕਜੋੜ-ਵਿਆਹ ਵਿੱਚ ਹੋ ਨਿਬੱੜਨ ਦੇ ਵਧੇਰੇ ਚਾਂਸ ਬਣ ਸਕਦਾ ਹੈ। ਦੂਸਰਾ ਨੌਜਵਾਨਾਂ ਵਲੋਂ ਕਈ ਵਾਰ ਆਰਥਿਕ ਪੱਖ ਤੋਂ ਅੱਖਾਂ ਮੀਟ ਕੇ ਸੁਹਜਸੁਆਦ ਤੇ ਚਰਮਰਸ ਤੇ ਅਧਾਰਤ ਪਿਆਰ-ਵਿਆਹ ਵੀ ਸਫਲ ਨਹੀਂ ਹੋ ਸਕਦੇ ਕਿਉਂਕਿ ਜਿੰਦਗੀ ਨੂੰ ਅਮਲੀ ਰੂਪ ਵਿੱਚ ਜਿਉਣ ਸਮੇਂ ਆਰਥਿਕ ਔਕੜਾਂ ਇਸ ਤਰਾਂ ਦੇ ਰਸਾਂ ਨੂੰ ਬਰਾਬਰ ਨਹੀਂ ਰਹਿਣ ਦੇਣਗੀਆਂ। ਸੋ ਕੁਦਰਤੀ (natural) ਹੈ ਕਿ ਅਜਿਹੇ ਵਿਆਹਾਂ ਦੀ ਅਸਫਲਤਾ ਖਾਸ ਕਰਕੇ ਸਾਡੇ ਭਾਰਤੀ ਸਮਾਜ ਅੰਦਰ ਮਾਨਸਿਕਤਾ ਉਪਰ ਭਾਰੀ ਦਬਾਅ ਪਾਉਂਦੀ ਹੈ। ਨਿੱਕੇ ਨਿੱਕੇ ਲੜਾਈ ਝਗੜੇ ਤੇ ਟੋਕਾ-ਟਕਾਈ ਤੇ ਵੀ ਕਈ ਵਾਰ ਮਨੁੱਖੀ ਕਾਹਲਾਪਣ ਖੁਦਕਸ਼ੀ ਨੂੰ ਹੀ ਸੌਖਾ ਰਸਤਾ ਚੁਣ ਬੈਠਦਾ ਹੈ। ਸੰਘਰਸ਼ ਦੇ ਸਥਾਈ ਸਿਧਾਂਤ ਨੂੰ ਤਿਲਾਂਜਲੀ ਦੇ ਕੇ ਉਹ ਬਹੁਤ ਵੱਡਾ ਅਨਰਥ ਅਤੇ ਘੋਰ ਅਪਰਾਧ ਕਰਦਾ ਹੈ।

ਵਿਆਹਾਂ ਦੇ ਕਜੋੜ-ਬਨਣ ਪਿਛੇ ਜਿਥੇ ਇਕ ਪਾਸੜ ਉਪਰੋਕਤ ਦੋਵੇਂ ਵਿਚਾਰ ਰੋਲ ਨਿਭਾਉਂਦੇ ਹਨ ਅਤੇ ਮਨੁੱਖੀ ਮਾਨਸਿਕਤਾ ਨੂੰ ਬੀਮਾਰ ਕਰਕੇ ਢਾਹੂ ਸੋਚ ਵੱਲ ਪਰੇਰਦੇ ਹਨ ਉਥੇ ਸਾਡੇ ਸਮਾਜ ਦੀਆਂ ਕੁਝ ਗਲਤ ਕਦਰਾਂ ਕੀਮਤਾਂ ਨੂੰ ਬਦਲਣਾ ਬਹੁਤ ਜਰੂਰੀ ਹੁੰਦਾ ਜਾ ਰਿਹਾ ਹੈ। ਕੁੜੀ-ਮੁੰਡੇ ਪ੍ਰਤੀ ਫਰਕ ਰੱਖਕੇ ਕੀਤਾ ਪਾਲਣ ਪੋਸ਼ਣ ਮਰਦ ਤੇ ਇਸਤਰੀ ਦੇ ਰਿਸ਼ਤਿਆਂ ਵਿਚਕਾਰ ਕੜਵਾਹਟ ਦਾ ਕਾਰਨ ਬਣਦਾ ਜਾ ਰਿਹਾ ਹੈ। ਦੋਵਾਂ ਦੀ ਅਸਾਵੀਂ ਮਾਨਸਿਕ ਉਸਾਰੀ ਕਾਰਨ ਮੱਤਭੇਦਾਂ ਦੀ ਗੰਭੀਰਤਾ ਤੀਬਰ ਹੁੰਦੀ ਜਾ ਰਹੀ ਹੈ। ਅਜਿਹੇ ਗੰਭੀਰ ਮੱਤਭੇਦ ਖਾਸ ਕਰਕੇ ਇਸਤਰੀ ਵਰਗ ਪ੍ਰਤੀ ਮਰਦ ਵੱਲੋਂ ਚੋਧਰ ਜਮਾਕੇ ਰੱਖਣ ਦਾ ਸੰਕਲਪ ਇਸਤਰੀਆਂ ਅੰਦਰ ਨਿਰਾਸ਼ਾ ਪੈਦਾ ਕਰਦਾ ਹੈ। ਮਰਦ ਦੇ ਜੂਲੇ ਹੇਠੋਂ, ਉਸ ਵਲੋਂ, ਨਿਕਲਣ ਦਾ ਅਸਫਲ ਯਤਨ ਅਖੀਰ ਕਈ ਵਾਰ ਖੁਦਕਸ਼ੀ ਹੋ ਨਿਬੜਦਾ ਹੈ। ਮਰਦ ਇਸਤਰੀ ਨੂੰ ਕਈ ਵਾਰ ਪਤਨੀ ਨਾਲੋਂ ਵੱਧ ਨੌਕਰਾਣੀ ਹੀ ਸਮਝਦਾ ਹੈ। ਉਹ ਸਮਝਦਾ ਹੈ ਕਿ ਉਸ ਦੀ ਸੇਵਾ ਕਰਨਾ ਇਸਤਰੀ ਦਾ ਪ੍ਰਥਮ ਫਰਜ਼ ਹੈ। ਅੱਜ ਦੇ ਕਾਰੋਬਾਰੀ ਯੁਗ ਵਿਚ ਜਿਥੇ ਔਰਤਾਂ ਮਰਦ ਨਾਲ ਮੋਢੇ ਨਾਲ ਮੋਢਾ ਲਾ ਕੇ ਤੁਰਨ ਦੇ ਯਤਨ ਵਿਚ ਹਨ ਉਥੇ ਇਹ ਵੀ ਸੰਭਾਵਤ ਹੈ ਕਿ ਉਹਨਾਂ ਦੇ ਜਿਉਣ ਪੈਟਰਨ ਵਿਚ ਤਬਦੀਲੀ ਕਰਨੀ ਜਰੂਰੀ ਬਣ ਜਾਂਦੀ ਹੈ। ਭਾਵ ਮਰਦ ਹੁਣ



ਚੋਧਰ ਤਿਆਗ ਕੇ ਸਹਿਯੋਗੀ ਰੋਲ ਅਦਾ ਕਰੇ। ਬਰਾਬਰਤਾ ਤੇ ਅਧਾਰਤ ਸਤਿਕਾਰਤ ਜੀਵਨ ਮਾਨਸਿਕ ਸੰਤੁਲਨ ਕਾਇਮ ਰੱਖਣ ਵਿਚ ਸਹਾਈ ਹੁੰਦਾ ਹੈ। ਦਾਜ ਵਰਗੀਆਂ ਲਾਹਣਤਾਂ ਕੁੜੀ ਦੇ ਮਾਪਿਆਂ ਨੂੰ ਆਰਥਿਕ ਬੋਝ ਥੱਲੇ ਦੱਬਦੀਆਂ ਹਨ। ਮਾਪਿਆਂ, ਜਿਹਨਾਂ ਵਿਚ ਉਸਦਾ ਪਾਲਨ ਪੋਸ਼ਣ ਹੋਇਆ ਹੁੰਦਾ ਹੈ,ਨਾਲ ਪਈ ਭਾਵੁਕ ਸਾਂਝ ਕਾਰਨ ਮਨ ਉਪਰ ਪੈਂਦਾ ਦਬਾਅ ਸੰਤੁਲਤ-ਵਿਹੂਣਾ ਜੀਵਨ ਜਿਉਣ ਵਿਚ ਰੁਕਾਵਟ ਬਣਦੀ ਹੈ ਅਤੇ ਇਸਤੋਂ ਉਪਜੀ ਬੀਮਾਰ ਮਾਨਸਿਕਤਾ ਉਸਨੂੰ ਜ਼ਹਿਰ ਖਾਣ ਜਾਂ ਅੱਗ ਨਾਲ ਸੜਨ ਲਈ ਮਜਬੂਰ ਕਰ ਸਕਦੀ ਹੈ। ਸੋ ਸਮਾਜ ਦੀਆਂ ਬੋਦੀਆਂ ਕਦਰਾਂ-ਕੀਮਤਾਂ ਨੂੰ ਬਦਲਣ ਲਈ ਵਿਅਕਤੀਗਤ ਤੇ ਜਥੇਬੰਦਕ ਦੋਵੇਂ ਕਿਸਮ ਦੇ ਉਪਰਾਲੇ ਜਰੂਰੀ ਹਨ।

ਮਨੋਰੰਜਕ ਸਾਧਨਾਂ ਨੇ ਜਿਥੇ ਮਨੁੱਖ ਦੇ ਵਿਹਲਪਣ ਨੂੰ ਮਾਨਸਿਕ ਖੁਰਾਕ ਅਦਾ ਕੀਤੀ ਹੈ। ਉਥੇ ਉਸਦੀ ਵਿਹਲੇ ਰਹਿਣ ਤੇ ਐਸ਼ਪ੍ਰਸਤੀ ਦੀ ਭਾਵਨਾ ਨੂੰ ਵੀ ਬਲ ਦਿੱਤਾ ਹੈ। ਹਰ ਥੱਕੇ ਹਾਰੇ ਮਨੁੱਖ ਲਈ ਮਨ ਦੀ ਖੁਰਾਕ ਮਨੋਰੰਜਨ ਅਤਿ ਜਰੂਰੀ ਹੈ। ਪਰੰਤੂ ਜਦ ਕੰਮਚੋਰਤਾ ਭਾਰੂ ਹੋ ਜਾਵੇ, ਹਰਤਰਾਂ ਦੀਆਂ ਕਾਮਉਕਸਾਊ ਫਿਲਮਾਂ ਤੇ ਗੀਤ ਹੀ ਕੇਵਲ ਉਸਦਾ ਇਕ ਨੁਕਾਤੀ ਪ੍ਰੋਗਰਾਮ ਬਣ ਜਾਵੇ ਤਾਂ ਅਜਿਹੇ ਵਿਅਕਤੀ ਔਕੜ ਦੀ ਇਕੋ ਸੱਟ ਨਾਲ ਗੋਡਣੀ ਲਾ ਬੈਠਦੇ ਹਨ। ਸੰਘਰਸ਼ ਨੂੰ ਤਾਂ ਉਹ ਪਹਿਲਾਂ ਹੀ ਤਿਲਾਂਜਲੀ ਦੇ ਚੁੱਕੇ ਹੁੰਦੇ ਹਨ। ਅਜਿਹੇ ਵਿਅਕਤੀ ਜਦ ਬਚਾਓ ਦਾ ਕੋਈ ਰਾਸਤਾ ਲੱਭਣ ਤੋਂ ਅਸਮਰਥ ਜਿਹਾ ਮਹਿਸੂਸ ਕਰਦੇ ਹਨ ਤਾਂ ਖੁਦਕਸ਼ੀ ਦੇ ਰਸਤੇ ਨੂੰ ਅਸਾਨੀ ਨਾਲ ਚੁਣ ਸਕਦੇ ਹਨ। ਜ਼ਿੰਦਗੀ ਲਈ ਸੁਖ ਅਰਾਮ ਹੋਣਾ ਚਾਹੀਦਾ ਹੈ ਪਰ ਇਸ ਸੁਖ ਅਰਾਮ ਦਾ ਅਧਾਰ ਤੁਹਾਡੀ ਮੁਸ਼ੱਕਤ ਤੇ ਮਿਹਨਤ ਬਣੇ ਫਿਰ ਹੀ ਅਸਲੀ ਅਰਥਾਂ ਵਿਚ ਜ਼ਿੰਦਗੀ ਜਿਉਣੀ ਸੰਭਵ ਹੈ।

ਖੁਦਕਸ਼ੀ ਪਿਛੇ ਇਕ ਪਹਿਲੂ ਇਹ ਵੀ ਕੰਮ ਕਰਦਾ ਹੁੰਦਾ ਹੈ, ਉਹ ਹੈ ਮਨੁੱਖ ਵਲੋਂ ਜ਼ਿੰਦਗੀ ਦਾ ਨਿੱਜੀਕਰਨ ਕਰਨਾ। ਸਮਾਜਿਕ ਜੀਵ ਬਨਣ ਦੀ ਬਜਾਇ ਜਦ ਉਹ ਸਮਾਜ ਵਿਰੋਧੀ ਵਿਅਕਤੀਗਤ ਖੁਦਗਰਜ਼ ਜੀਵਨ ਜਿਉਣ ਦਾ ਯਤਨ ਕਰਦਾ ਹੈ ਤਾਂ ਸਮਾਜ ਵਿਚੋਂ ਉਸਦੀ ਅਲਹਿਦਗੀ (Alienation) ਯਕੀਨੀ ਹੋ ਜਾਂਦੀ ਹੈ। ਸਮਾਜ ਵਿਚ ਵਿਅਕਤੀ ਦੀ ਇਹ ਅਲਹਿਦਗੀ ਉਸ ਅੰਦਰ ਬਿਗਾਨੇਪਣ ਦੀ ਭਾਵਨਾ ਪੈਦਾ ਕਰਦੀ ਹੈ, ਉਹ ਅਖੀਰ ਵਿਅਰਥ ਜਿਹਾ ਮਹਿਸੂਸ ਕਰਦਾ ਹੈ। ਹਰਇਕ ਤੋਂ ਮਤਲਬ ਕੱਢਕੇ ਜਦ ਇਕ ਵਿਅਕਤੀ ਹਮੇਸ਼ਾ ਕਿਨਾਰਾਕਰਨ ਦੇ ਯਤਨਾਂ ਵਿਚ ਹੋਵੇ ਤਾਂ ਇਕ ਇਕ ਕਰਕੇ ਉਹ ਆਪਣੇ ਸਭ ਮਿੱਤਰ-ਦੋਸਤ ਅਤੇ ਨੇੜਲਿਆਂ ਨੂੰ ਗੁਆ ਬੈਠਦਾ ਹੈ। ਸਭ ਕੁਝ ਗੁਆ ਬੈਠਣ ਤੋਂ ਬਾਦ ਤੀਬਰ ਪਛਤਾਵੇ ਦੀ ਭਾਵਨਾ ਵੀ ਖੁਦਕਸ਼ੀ ਵਰਗੀ ਬੀਮਾਰ ਸੋਚ ਨੂੰ ਜਨਮ ਦੇ ਸਕਦੀ ਹੈ।

ਸੋ ਉਪਰੋਕਤ ਸਭ ਤੱਥਾਂ ਤੋਂ ਅਖੀਰ ਇਹ ਸਪਸ਼ਟ ਹੋ ਜਾਂਦਾ ਹੈ ਕਿ ਖੁਦਕਸ਼ੀ ਨਹੀਂ ਸਗੋਂ ਠੀਕ ਸੇਧ ਅਤੇ ਸੋਚ ਅਪਨਾਉਣਾ ਹੀ ਤਰਕਸੰਗਤ ਫੈਸਲਾ ਹੁੰਦਾ ਹੈ। ਖੁਦਕਸ਼ੀ ਇਕ ਨਿਖੇਧਜਨਕ ਕਾਰਾ ਹੈ ਜਿਸਦੀ ਇਕ ਵੀ ਸੰਘਰਸ਼ੀਲ ਵਿਅਕਤੀ ਜੋ ਜ਼ਿੰਦਗੀ ਦੀ ਅਸਲੀਅਤ ਜਾਣਦਾ ਹੈ ਸ਼ਲਾਘਾ ਨਹੀਂ ਕਰੇਗਾ। ਖੁਦਕਸ਼ੀ ਕਰਨ ਵਾਲਾ ਵਿਅਕਤੀ ਭਾਂਜਵਾਦੀ, ਡਰਪੋਕ, ਜ਼ਜਬਾਤੀ ਹੁੰਦਾ ਹੈ। ਰਸਤਿਆਂ ਦੀ ਚੋਣ ਨੂੰ ਠੀਕ ਸੇਧ ਦੇ ਕੇ ਅਸਲੀ ਜ਼ਿੰਦਗੀ ਜਿਉਣਾ ਵਧੇਰੇ ਤਰਕਸੰਗਤ ਹੈ। ●

## "ਇਲਾਜ਼"

ਦਰਬਾਰ ਲੱਗਿਆ ਹੋਇਆ ਸੀ ਤੇ ਐਤਵਾਰ ਹੋਣ ਕਾਰਣ ਸ਼ਰਧਾਲੂਆਂ ਦੀ ਭੀੜ ਕੁੱਝ ਜਿਆਦਾ ਹੀ ਸੀ। "ਬਾਬਾ ਜੀ" ਮੰਤਰਾਂ ਦਾ ਜਾਪ ਕਰ ਰਹੇ ਸਨ ਤੇ ਹਰ ਤਰਾਂ ਦੀ ਸਰੀਰਕ ਬੀਮਾਰੀ ਦੇ ਇਲਾਜ ਲਈ "ਪਵਿੱਤਰ ਰਾਖ" ਤੇ "ਜਲ" ਸ਼ਰਧਾਲੂਆਂ ਨੂੰ ਦੇ ਰਹੇ ਸਨ।

ਸ਼ਾਮ ਨੂੰ ਜਦੋਂ ਸਾਰੇ ਸ਼ਰਧਾਲੂ ਜਾ ਚੁੱਕੇ ਸਨ ਤਾਂ 'ਬਾਬਾ ਜੀ' ਦੇ ਨਿੱਜੀ ਕਮਰੇ ਵਿੱਚ ਸ਼ਹਿਰ ਦਾ ਮਸ਼ੂਹਰ ਡਾਕਟਰ ਉਨ੍ਹਾਂ ਦਾ ਬਲੱਡ ਪਰੈਸ਼ਰ ਚੈੱਕ ਕਰ ਰਿਹਾ ਸੀ। ●

## ਸਭਿਆਚਾਰ ਧਰਮਾਂ ਤੋਂ ਵਿਸ਼ਾਲ ਹੈ।

ਤੇਜਪਾਲ ਸਿੰਘ, ਰੇਲ ਕੋਚ ਫੈਕਟਰੀ, ਕਪੂਰਥਲਾ।

ਜਦੋਂ ਸ਼ਹੀਦ ਉਧਮ ਸਿੰਘ ਨੂੰ ਕਚਹਿਰੀ ਵਿੱਚ ਬਿਆਨ ਦੇਣ ਤੋਂ ਪਹਿਲਾਂ ਗੀਤਾ ਜਾਂ ਕਿਸੇ ਗ੍ਰੰਥ ਦੀ ਸਹੁੰ ਚੁੱਕਣ ਲਈ ਆਖਿਆ ਗਿਆ ਤਾਂ ਉਸ ਨੇ ਆਖਿਆ ਮੈਂ ਸਿਰਫ ਹੀਰ ਵਾਰਸ਼ਸ਼ਾਹ ਉੱਤੇ ਹੱਥ ਰੱਖ ਕੇ ਸਹੁੰ ਚੁੱਕ ਸਕਦਾ ਹਾਂ।
(ਅੰਮ੍ਰਿਤਾ ਪ੍ਰੀਤਮ ਦੀ-ਮੇਰੇ ਕਾਲ ਮੁਕਤ ਸਮਕਾਲੀ ਵਿਚੋਂ) ●

ਸੱਭਿਆਚਾਰ

# ਪੰਜਾਬ ਵਿਚ ਪ੍ਰਚਲਿਤ ਜਾਦੂ-ਟੂਣਿਆਂ ਦੀ ਸਮੱਸਿਆ

—ਡਾ: ਰਾਜਿੰਦਰ ਪਾਲ ਸਿੰਘ

ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਲੋਕ-ਮਨ ਜਾਦੂ ਦੀ ਸ਼ਕਤੀ ਵਿਚ ਵਿਸ਼ਵਾਸ਼ ਰੱਖਦਾ ਹੈ। ਲੋਕ-ਮਨ ਵਿਚ ਜਾਦੂ-ਟੂਣਾ ਅਤੇ ਜਾਦੂ ਦਾ ਖੇਲ ਰਲੇ ਮਿਲੇ ਰਹਿੰਦੇ ਹਨ, ਪਰ ਇਨ੍ਹਾਂ ਨੂੰ ਰੱਲਗੱਡ ਕਰਨਾ ਠੀਕ ਨਹੀਂ ਹੈ। ਭਾਵੇਂ ਇਨ੍ਹਾਂ ਵਿਚ ਸਾਂਝਾਂ ਵੀ ਲੱਭੀਆਂ ਜਾ ਸਕਦੀਆਂ ਹਨ, ਪਰ ਪਹਿਲਾਂ ਨਿਖੇੜ ਕਰਨਾ ਜਰੂਰੀ ਹੈ। ਜਾਦੂ ਦੇ ਖੇਲ ਤੋਂ ਭਾਵ ਉਨ੍ਹਾਂ ਕ੍ਰਿਆਵਾਂ ਤੋਂ ਹੈ, ਜਿਨ੍ਹਾਂ ਨਾਲ ਜਾਦੂਗਰ ਮਨੁੱਖੀ ਗਿਆਨ ਇੰਦਰੀਆਂ ਨੂੰ ਧੋਖਾ ਦੇ ਕੇ, ਹੈਰਾਨੀ ਭਾਵ ਉਤਪੰਨ ਕਰਕੇ, ਆਪਣੇ ਦਰਸ਼ਕਾਂ ਦਾ ਮਨੋਰੰਜਨ ਕਰਦਾ ਹੈ। ਉਦਾ-ਹਰਣ ਵਜੋਂ ਲਕੜੀ ਦੇ ਬਕਸੇ ਵਿਚ ਪਾ ਕੇ ਕੱਟ ਦੇਣਾ, ਪਰ ਉਸ ਨੂੰ ਮੁੜ ਜੀਵਤ ਕਰ ਦੇਣਾ ਜਾਂ ਹਵਾ ਵਿਚ ਚੀਜ਼ਾਂ ਫੜਨੀਆਂ ਆਦਿ। ਜਾਦੂ ਦਾ ਖੇਲ ਮਨੁੱਖੀ ਗਿਆਨ ਇੰਦਰੀ-ਆਂ ਦੇ ਸਹਿਜ ਗਿੱਲੇ ਹੋਣ ਦਾ ਫਾਇਦਾ ਉਠਾ ਕੇ ਧੋਖਾ ਦੇਣ ਦੀਆਂ ਭੌਤਿਕ ਤਕਨੀਕਾਂ 'ਤੇ ਉਸਰਿਆ ਹੁੰਦਾ ਹੈ। ਜਾਦੂ ਦਾ ਖੇਲ ਮਨੁੱਖੀ ਗਿਆਨ ਇੰਦਰੀਆਂ ਨੂੰ ਧੋਖਾ ਦੇਣ ਦੀਆਂ ਭੌਤਿਕ ਵਿਧੀਆਂ ਤੇ ਅਧਾਰਿਤ ਹੈ, ਪਰ ਕਈ ਜਾਦੂਗਰ ਦਾਅਵਾ ਕਰਦੇ ਹਨ ਕਿ ਉਨ੍ਹਾਂ ਨੇ ਕੁਲ ਪਰਾਭੌਤਿਕ ਸ਼ਕਤੀਆਂ ਨੂੰ ਵਸ ਵਿਚ ਕੀਤਾ ਹੋਇਆ ਹੈ, ਜਾਦੂ ਦਾ ਖੇਲ ਉਨ੍ਹਾਂ ਸ਼ਕਤੀਆਂ ਦੀ ਸਹਾਇਤਾ ਨਾਲ ਕੀਤਾ ਜਾਂਦਾ ਹੈ। ਪਰ ਅਸਲ ਵਿਚ ਜਾਦੂ ਦਾ ਖੇਲ, ਇਕ ਕਲਾ ਹੀ ਹੈ, ਇਸ ਵਿਚ ਪਰਾਭੌਤਿਕ ਸ਼ਕਤੀਆਂ ਦਾ ਕੋਈ ਦਖਲ ਨਹੀਂ ਹੁੰਦਾ। ਦੂਸਰੇ ਪਾਸੇ ਜਾਦੂ-ਟੂਣੇ ਤੋਂ ਭਾਵ ਲੋਕ-ਮਨ ਦੇ ਉਨ੍ਹਾਂ ਵਿਸ਼ਵਾਸਾਂ ਅਤੇ ਕ੍ਰਿਆਵੀ ਵਿਧੀਆਂ ਤੋਂ ਹੈ, ਜਿੰਨ੍ਹਾਂ ਵਿਚ ਜੰਤਰ, ਮੰਤਰ ਧਾਗੇ, ਤਵੀਤ, ਝਾੜ-ਫੂਕ, ਸਾਇਆ ਲਹਾਉਣਾ ਅਤੇ ਜਾਦੂਈ ਕਰਾਮਾਤਾਂ ਤੋਂ ਲੈ ਕੇ ਭੂਤਾਂ-ਪ੍ਰੇਤਾਂ ਆਦਿ ਪਰਾਭੌਤਿਕੀ ਸ਼ਕਤੀਆਂ ਦੇ ਵਿਸ਼ਵਾਸ ਤੱਕ ਸਭ ਕੁੱਝ ਸ਼ਾਮਲ ਕੀਤਾ ਜਾ ਸਕਦਾ ਹੈ। ਲੋਕ ਵਿਸ਼ਵਾਸ਼ਾਂ ਅਨੁਸਾਰ ਜਾਦੂ-ਟੂਣਿਆਂ ਦਾ ਜਾਣਕਾਰ ਕੋਈ ਵਿਰਲਾ 'ਸਿਆਣਾ' ਹੀ ਹੋ ਸਕਦਾ ਹੈ। ਪਰ ਹੁਣ ਜਾਦੂ ਟੂਣਿਆਂ ਨੂੰ ਮਨੁੱਖੀ ਘਾੜਤ ਸਮਝ ਕੇ, ਇਨਾਂ ਦਾ ਲੋਕ ਧਾਰਾ ਦੇ ਅੰਗ ਵਜੋਂ ਮਾਨਵ ਵਿਗਿਆਨ, ਮਨੋ-ਵਿਗਿਆਨ, ਭਾਸ਼ਾ ਵਿਗਿਆਨ ਅਤੇ ਸਮਾਜ ਵਿਗਿਆਨ ਆਦਿ ਅਨੁਸ਼ਾਸ਼ਕਾਂ ਦੀ ਸਹਾਇਤਾ ਨਾਲ ਵਿਗਿਆਨਕ ਅਧਿਐਨ ਕੀਤਾ ਜਾਣਾ ਸ਼ੁਰੂ ਹੋਇਆ ਹੈ। ਪੰਜਾਬੀ ਸਭਿਆ-ਚਾਰ ਦੇ ਜਾਦੂ-ਟੂਣਿਆਂ ਬਾਰੇ ਖੋਜ-ਕਾਰਜ ਅਜੇ ਆਰੰਭਿਕ ਪੜਾਅ ਤੇ ਹੀ ਹੈ। ਇਸ ਖੋਜ-ਪੱਤਰ ਵਿਚ ਜਾਦੂ-ਟੂਣਿਆਂ ਦੇ ਅਧਿਐਨ ਕਰਨ ਦੀ ਕੋਸ਼ਿਸ ਕੀਤੀ ਗਈ ਹੈ।

ਵਿਸ਼ਵ ਗਿਆਨ ਸ਼ਾਸ਼ਤਰੀ ਪਰਿਪੇਖ ਵਿਚ ਜਾਦੂ-ਟੂਣੇ ਦਾ ਸਬੰਧ ਆਦਿ-ਮਨੁੱਖ ਦੇ ਆਰੰਭਿਕ ਚਿੰਤਨ ਨਾਲ ਜੋੜਿਆ ਜਾਂਦਾ ਹੈ। ਜਾਦੂ-ਟੂਣੇ ਨੂੰ ਸਮਝਣ ਲਈ ਪਰਾ-ਇਤਿਹਾਸਕ ਕਾਲ ਦੇ ਆਦਿ ਮਨੁੱਖ ਦੇ ਮਨ ਅਤੇ ਉਸ ਦੇ ਯਥਾਰਥ ਗ੍ਰਹਿਣ ਕਰਨ ਦੀਆਂ ਵਿਧੀਆਂ ਦੇ ਕਿਆਸ ਕਰਨ ਤੋਂ ਤੁਰਿਆ ਜਾਂਦਾ ਹੈ। ਆਦਿ-ਮਨੁੱਖ ਕੁਦਰਤੀ ਸ਼ਕਤੀਆਂ ਸਾਹਮਣੇ ਬੇਵਸ ਸੀ, ਉਸ ਦੀਆਂ ਜੀਵਨ ਲੋੜਾਂ/ਇਛਾਵਾਂ ਅਤੇ ਪ੍ਰਾਪਤ ਯਥਾਰਥ ਵਿਚ ਇਕ ਪਾੜਾ ਸੀ।

ਇਸੇ ਕਾਰਨ ਜਾਦੂ ਜਿੰਦਗੀ ਦੇ ਉਹਨਾਂ ਪੱਖਾਂ ਨਾਲ ਸਬੰਧਿਤ ਹੈ, ਜਿਨ੍ਹਾਂ ਉਪਰ ਮਨੁੱਖ ਦਾ ਵੈਸੇ ਅਧਿਕਾਰ ਨਹੀਂ ਹੈ। ਆਦਿ ਮਨੁੱਖ ਨੂੰ ਕੁਦਰਤੀ ਵਰਤਾਰਿਆਂ ਦੇ ਕਾਰਨ-ਕਾਰਜ ਸਬੰਧਾਂ ਬਾਰੇ ਸੀਮਿਤ ਸੂਝ ਸੀ। ਜਾਦੂ ਦਾ ਆਰੰਭ ਕਾਰਨ-ਕਾਰਜ ਸਬੰਧਾਂ ਵਿਚ ਭੁਲੇਖਾ ਲੱਗਣ ਤੋਂ ਸ਼ੁਰੂ ਹੋਇਆ। ਮਨੁੱਖੀ-ਬੋਧ ਅਨੁਸਾਰ ਸੰਸਾਰ ਪੂਰੀ ਤਰ੍ਹਾਂ ਅਨਿੱਜੀ ਅਤੇ ਨਿਯਮ-ਬੱਧ ਹੈ, ਇਸ ਦੇ ਕੁੱਝ ਸਦੀਵੀ ਨਿਯਮ ਹਨ। ਇਸ ਕਾਰਨ ਸਮੁੱਚੇ-ਵਰਤਾਰੇ ਕਾਰਨ-ਕਾਰਜ ਦੀ ਲੜੀ ਵਿਚ ਬੱਝੇ ਹੁੰਦੇ ਹਨ। ਇਸ ਕਰਕੇ ਜੇ ਇਕ ਕ੍ਰਿਆ ਕੀਤੀ ਜਾਵੇ ਤਾਂ ਉਸ ਦਾ ਇਕ ਲਾਜ਼ਮੀ ਸਿੱਟਾ ਵੀ ਹੋਵੇਗਾ। ਇਸੇ ਕਾਰਨ ਕਈ ਮਾਨਵ-ਵਿਗਿਆਨੀ ਜਾਦੂ-ਟੂਣੇ ਨੂੰ ਵਿਗਿਆਨ ਦਾ ਆਰੰਭਿਕ ਪੜਾਅ ਵੀ ਮੰਨਦੇ ਹਨ। ਜਾਦੂ-ਚਿੰਤਨ ਕਾਰਨ-ਕਾਰਜ ਸਬੰਧ ਵਿਚ ਭੁਲੇਖੇ ਦਾ ਸ਼ਿਕਾਰ ਹੋ ਕੇ ਜ਼ਾਹਰ ਸਮਾਨਤਾ ਨੂੰ ਹੀ ਅਸਲੀ ਸਮਾਨਤਾ ਸਮਝ ਲੈਂਦਾ ਹੈ। ਜਿਵੇਂ ਮੀਂਹ ਪੈਣ ਦੇ ਅਸਲ ਭੌਤਿਕ ਕਾਰਣਾਂ ਤੋਂ ਅਣਜਾਣ ਹੋਣ



ਕਰਕੇ, ਮੀਂਹ ਤੋਂ ਪਹਿਲਾਂ ਡੱਡੂਆਂ ਦੇ 'ਟਰੈਂ-ਟਰੈਂ' ਕਰਨ ਜਾਂ ਮੋਰਾਂ ਦੇ ਨੱਚਣ ਨੂੰ ਹੀ ਅਸਲ ਕਾਰਣ ਸਮਝਣ ਦੀ ਭ੍ਰਾਂਤੀ ਦਾ ਸ਼ਿਕਾਰ ਹੋ ਕੇ ਮੀਂਹ ਦੀ ਲੋੜ ਸਮੇਂ ਆਦਿ-ਕਬੀਲਿਆਂ ਦੇ ਆਦਮੀਂ ਡੱਡੂ ਬਣ ਕੇ 'ਟਰੈਂ-ਟਰੈਂ' ਕਰਦੇ ਹਨ ਜਾਂ ਮੋਰ ਦੇ ਖੰਭ ਬੰਨ੍ਹ ਕੇ ਨਾਚ ਕਰਦੇ ਹਨ। ਫਰੇਜ਼ਰ ਅਨੁਸਾਰ 'ਜਾਦੂ ਵਿਚਾਰਾਂ ਅਤੇ ਪ੍ਰੀਕ੍ਰਿਆ ਦਾ ਅਜਿਹਾ ਸਿਖਿਆ ਪ੍ਰਬੰਧ ਹੈ, ਜਿਸ ਵਿਚ ਸਿਧਾਂਤਕ ਪੱਖੋਂ ਅਜਿਹੀਆਂ ਧਾਰਨਾਵਾਂ ਅਤੇ ਵਿਚਾਰ ਹੁੰਦੇ ਹਨ, ਜੋ ਮਿਲ ਕੇ ਝੂਠੇ ਵਿਗਿਆਨ ਅਤੇ ਵਿਹਾਰਕ ਪੱਧਰ ਤੇ ਝੂਠੀ ਕਲਾ ਨੂੰ ਜਨਮ ਦਿੰਦੇ ਹਨ। ਜਾਦੂ ਚਿੰਤਨ ਪਿਛੇ ਕੁੱਝ ਬੁਨਿਆਦੀ ਸਿਧਾਂਤ ਕੰਮ ਕਰਦੇ ਜਾਪਦੇ ਹਨ, ਜੋ ਜ਼ਾਹਰਾ ਪ੍ਰੀਕ੍ਰਿਆਚਾਰਕ ਵਿਭਿੰਨਤਾਵਾਂ ਦੇ ਬਾਵਜੂਦ ਤੱਤਰੂਪ ਵਿਚ ਸਾਂਝੇ ਹਨ।

ਕੁੱਝ ਮਾਨਵ ਵਿਗਿਆਨੀਆਂ ਅਨੁਸਾਰ ਮਨੁੱਖੀ ਚਿੰਤਨ ਦੇ ਤਿੰਨ ਇਤਿਹਾਸਕ ਪੜਾਅ ਹਨ। ਪਹਿਲੇ ਪੜਾਅ ਤੇ ਜਾਦੂ ਦੂਜੇ ਤੇ ਧਰਮ ਅਤੇ ਅੰਤ ਵਿਚ ਵਿਗਿਆਨ ਹਾਵੀ ਹੁੰਦਾ ਹੈ। ਫਰੇਜ਼ਰ ਜਾਦੂ ਨੂੰ ਆਰੰਭਿਕ ਵਿਗਿਆਨ ਹੀ ਖਿਆਲ ਕਰਦਾ ਹੈ, ਜਿਸ ਵਿਚ ਕਾਰਨ-ਕਾਰਜ ਦਾ ਠੀਕ ਸਬੰਧ ਲੱਗਣ ਵਿਚ ਭੁਲੇਖਾ ਲੱਗਿਆ ਹੁੰਦਾ ਹੈ। ਪਰ ਮਲੀਨੋਵਸਕੀ ਅਨੁਸਾਰ ਜਾਦੂ ਅਤੇ ਵਿਗਿਆਨ ਇਕ ਨਹੀਂ ਹਨ। ਉਸ ਅਨੁਸਾਰ ਜਾਦੂ ਨਾ ਤਾਂ ਵਿਗਿਆਨ ਦਾ ਅਪੂਰਨ ਅਤੇ ਨਾ ਹੀ ਆਰੰਭਿਕ ਰੂਪ ਹੈ, ਸਗੋਂ ਇਸ ਦੀ ਕਾਰਜ-ਵਿਧੀ ਹੀ ਹੋਰ ਹੈ, ਫਰੇਜ਼ਰ ਅਨੁਸਾਰ ਤਾਂ ਮਨੁੱਖ ਕੁਦਰਤੀ ਸ਼ਕਤੀਆਂ ਨੂੰ ਜਾਨਣਾ ਚਾਹੁੰਦਾ ਹੈ, ਪਰ ਉਹ ਇਸ ਵਿਚ ਭੁਲੇਖਾ ਪਾ ਜਾਂਦਾ ਹੈ, ਜਦ ਕਿ ਮਲੀਨੋਵਸਕੀ ਇਸ ਨੂੰ ਮਨੋਵਿਗਿਆਨਿਕ ਪਰਿਪੇਖ ਵਿਚ ਰੱਖ ਕੇ ਵੇਖਦਾ ਹੈ। ਜਦੋਂ ਇਛਿਆ ਨੂੰ ਪੂਰੀ ਕਰਨ ਦੇ ਭੌਤਿਕ ਸਾਧਨ ਹਾਰ ਜਾਂਦੇ ਹਨ ਤਾਂ ਮਨੁੱਖ ਉਦੋਂ ਜਾਦੂ ਦੀ ਸ਼ਰਨ ਲੈਂਦਾ ਹੈ ਭਾਵ ਭੁਲੇਖਾ ਪੈਂਦਾ ਨਹੀਂ, ਸਗੋਂ ਜਾਣ ਬੁੱਝ ਕੇ ਭੁਲੇਖੇ ਦੀ ਮੰਗ ਕੀਤੀ ਜਾਂਦੀ ਹੈ। ਇਸ ਪ੍ਰਕਾਰ ਜਾਦੂ ਮਨੁੱਖੀ ਮਨ ਵਿਚ ਉਠਦੇ ਭਾਵੁਕ ਵੇਗ ਅਤੇ ਯਥਾਰਥਕ ਸਥਿਤੀ ਵਿਚ ਸੰਤੁਲਨ ਸਥਾਪਤ ਕਰਦਾ ਹੈ ਜਿਸ ਨਾਲ ਮਨੁੱਖ ਜਿੰਦਗੀ ਦੇ ਖਤਰਨਾਕ ਮੋੜਾਂ ਤੋਂ ਬਚਿਆ ਰਹਿੰਦਾ ਹੈ। ਫਰਾਇਡ ਵੀ ਇਸ ਦੇ ਮਨੋਵਿਗਿਆਨਕ ਆਧਾਰਾਂ 'ਤੇ ਜ਼ੋਰ ਦਿੰਦਿਆਂ ਲਿਖਦਾ ਹੈ,"ਕਿ ਜਾਦੂ ਅਤੇ ਇਸਦੇ ਰੀਤੀ ਰਿਵਾਜ ਸਮੁੱਚੇ ਵਾਤਾਵਰਨ ਨੂੰ ਆਪਣੇ ਅਧਿਕਾਰ ਹੇਠ ਲੈਣ ਦੀ ਖਾਸ-ਖਿਆਲੀਆ ਦਾ ਪਰਿਵਰਤਿਤ ਰੂਪ ਹੈ, ਉਸ ਅਨੁਸਾਰ ਸਾਰੇ ਸਮਾਜਿਕ ਸਮੁਦਾਇ ਦਬਾਅ ਅਧੀਨ ਬੱਚਿਆਂ ਵਾਂਗ ਵਿਵਹਾਰ ਕਰਦੇ ਹਨ, ਪਰ ਉਨ੍ਹਾਂ ਦਾ ਵਿਵਹਾਰ ਆਪਣੇ ਸਮਾਜਿਕ ਮਾਪਦੰਡਾਂ ਅਨੁਸਾਰ ਹੁੰਦਾ ਹੈ। ਛੋਟੇ ਬੱਚੇ ਦੇ ਖੇਡ ਖੇਡਦਿਆਂ ਛੋਟੀ-ਮੋਟੀ ਸੱਟ ਲੱਗ ਜਾਣ ਤੇ ਮਾਪੇ ਫੂਕਾਂ ਮਾਰਦੇ ਹਨ, ਫੂਕਾਂ ਮਾਰਨੀਆਂ ਕੋਈ ਭੌਤਿਕ ਇਲਾਜ਼ ਵਿਧੀ ਨਹੀਂ ਹੈ। ਪਰ ਬੱਚੇ ਨੂੰ ਆਰਾਮ ਆ ਜਾਂਦਾ ਹੈ। ਖਿਡਾਰੀਆਂ ਦੇ ਖੇਡ ਦੌਰਾਨ ਸੱਟ ਲੱਗ ਜਾਣ ਤੇ ਸੰਮੋਹਨ ਵਿਦਿਆ ਤੇ ਅਣਜਾਣ ਕੋਚ ਵੀ ਝੂਠੀ ਹੱਲਾਸ਼ੇਰੀ ਨਾਲ ਕੰਮ ਚਲਾ ਲੈਂਦੇ ਹਨ। ਉਪਰ ਵਰਣਤ ਘਟਨਾਵਾਂ ਸਰਲ ਹਨ,ਪਰ ਗੁੰਝਲਦਾਰ ਜਾਦੂ ਮੰਤਰਾਂ ਦੀ ਕਾਰਜ ਵਿਧੀ ਇਹੋ ਹੀ ਹੈ। ਜਾਦੂ ਟੂਣੇ ਨਾਲ ਅਰਾਮ ਆਉਣ ਦਾ ਕਾਰਨ ਨਿਰੋਲ ਅਕਸਕ ਹੁੰਦਾ ਹੈ। ਰੋਗੀ ਨੂੰ ਜਾਦੂ ਟੂਣਾ ਕਰਨ ਵਾਲੇ ਵਿਚ ਭਰੋਸਾ ਹੋਣ ਕਾਰਨ ਉਸ ਵਲੋਂ ਦਿਤਾ 'ਮਾਨਸਿਕ ਠੁੰਮਣਾ' ਮਾਨਸਿਕ ਸਥਿਤੀ ਨੂੰ ਸੰਭਾਲੀ ਰਖਦਾ ਹੈ। ਆਧੁਨਿਕ ਮਨੋਵਿਗਿਆਨੀਆਂ ਅਨੁਸਾਰ ਜਾਦੂ ਵਿਚ ਵਿਸ਼ਵਾਸ਼ ਮਨੋਵਿਗਿਆਨਕ ਇਲਾਜ ਹੈ ਜੋ ਮਨੋ-ਵਿਹਾਰ ਤੇ ਪਏ ਦਬਾਅ ਨੂੰ ਘਟਾਉਂਦਾ ਹੈ। ਲੈਵੀਸਤਰੋਸ ਤਾਂ ਹੋਰ ਵੀ ਅੱਗੇ ਜਾ ਕੇ ਲਿਖਦਾ ਹੈ ਕਿ, "ਜਾਦੂ-ਟੂਣੇ ਦਾ ਪ੍ਰਕਾਰਜ ਰੋਗੀ, ਸਿਆਣੇ ਅਤੇ ਸਮਾਜ ਸਾਰਿਆਂ ਲਈ ਅਬੁੱਝ ਵਰਤਾਰੇ ਦਾ ਸਮਾਜਿਕ ਤੌਰ ਤੇ ਸਵੀਕ੍ਰਿਤ ਭਾਸ਼ਾ ਪ੍ਰਬੰਧ ਵਿਚ ਅਨੁਵਾਦ ਕਰਨਾ ਹੈ।' ਭਾਵ ਉਪਰੋਕਤ ਬੱਚੇ ਦੇ ਸੱਟ ਵਾਲੀ ਉਦਾਹਰਣ ਵਿਚ ਮਾਪੇ ਹੀ ਨਹੀਂ ਬੱਚਾ ਅਤੇ ਸਾਰਾ ਸਮਾਜ ਜਾਣਦਾ ਹੈ ਕਿ ਸੱਟ ਦੀ ਪੀੜ ਹਟਣ ਦਾ 'ਫੂਕ' ਮਾਰਨ ਨਾਲ ਕੋਈ ਤਾਰਕਿਕ ਸਬੰਧ ਨਹੀਂ ਹੈ। ਪਰ ਬੱਚਾ, ਮਾਪੇ ਅਤੇ ਸਮਾਜ ਤਿੰਨਾਂ ਨੂੰ ਸਪਸ਼ਟ ਹੈ ਕਿ ਫੂਕ ਆਪਣਾ ਪ੍ਰਕਾਰਜ ਨਿਭਾਉਣ ਵਿਚ ਸਮਰੱਥ ਹੈ। ਸੋ ਜਾਦੂ ਟੂਣਾ ਮਨੁੱਖੀ ਵਿਵਹਾਰ ਵਿਚ ਨਿਯਮਤਤਾ,ਤਰਤੀਬਬੱਧਤਾ, ਸਮਾਂਬੱਧਤਾ ਅਤੇ ਨਿਸ਼ਚਿ-ਤਤਾ ਲਿਆਉਣ ਵਿਚ ਸਹਾਈ ਹੁੰਦਾ ਹੈ। ਇਹ ਮਨੁੱਖ ਨੂੰ ਪੇਸ਼ ਹਰ ਪ੍ਰਸ਼ਨ ਦਾ ਉਤਰ ਦੇਣ ਦੀ ਚੇਸ਼ਟਾ ਕਰਦਾ ਹੈ।

ਜਾਦੂ ਧਰਮ ਅਤੇ ਵਿਗਿਆਨ ਦੇ ਆਪਸੀ ਸਬੰਧਾਂ ਬਾਰੇ ਚਰਚਾ ਕਰ ਲੈਣੀ ਵੀ ਯੋਗ ਹੋਵੇਗੀ, ਕਿਉਂਕਿ ਆਮ ਕਰਕੇ ਇਨ੍ਹਾਂ ਤਿੰਨਾਂ ਨੂੰ ਵਖ-ਵਖ ਅਤੇ ਇਕ ਦੂਜੇ ਦੇ ਵਿਰੋਧ ਵਿਚ

ਸਮਝਿਆ ਜਾਂਦਾ ਹੈ। ਕਈ ਵਿਦਵਾਨ ਸਮਾਜ ਦੇ ਵਿਕਾਸੀ ਪੜਾਵਾਂ ਵਾਂਗ, ਇਨਾਂ ਨੂੰ ਵੀ ਦਰਜਿਆਂ ਵਿਚ ਵੰਡਦੇ ਹਨ। ਪਰ ਜੇ ਜਾਦੂ ਵਿਗਿਆਨ ਦਾ ਆਰੰਭਿਕ ਪੜਾਅ ਹੁੰਦਾ ਤਾਂ ਵਿਗਿਆਨ ਵਿਚ ਉੱਨਤੀ ਨਾਲ ਇਸ ਦਾ ਪ੍ਰਚਲਨ ਬੰਦ ਹੋ ਜਾਣਾ ਚਾਹੀਦਾ ਸੀ। ਪਰ ਇਹ ਵਿਗਿਆਨ ਅਤੇ ਧਰਮ ਦੇ ਨਾਲੋ ਨਾਲ ਚਲਦਾ ਆਉਂਦਾ ਹੈ। ਜਾਦੂ ਦੀ ਧਾਰਨਾ ਭਾਵ ਕਾਰਨ-ਕਾਰਜ ਦੀ ਗਲਤ ਸਮਝ ਜਾਂ ਭੁਲੇਖਾ ਪਾਊ ਸਮਾਨਤਾ ਤੇ ਟਿਕੀ ਹੋਈ ਹੈ, ਪਰ ਇਸ ਦਾ ਕੰਮ-ਢੰਗ ਮਨੋਵਿਗਿਆਨਕ ਪੱਧਰ 'ਤੇ ਹੈ। ਆਰੰਭਿਕ ਸਮੇਂ ਵਿਚ ਕੁਦਰਤੀ ਸ਼ਕਤੀਆਂ ਅਤੇ ਹੁਣ ਸਮਾਜਿਕ ਦਬਾਵਾਂ ਅਧੀਨ ਮਨੋ-ਇਛਿਆ ਅਤੇ ਯਥਾਰਥਕ ਪ੍ਰਾਪਤੀ ਵਿਚਕਾਰ ਅਨਿਸਚਿਤਤਾ ਦੀ ਖਾਈ ਬਣੀ ਰਹਿੰਦੀ ਹੈ। ਧਰਮ ਅਤੇ ਜਾਦੂ ਇਸ ਖਾਈ ਨੂੰ ਆਪਣੇ ਆਪਣੇ ਢੰਗ ਨਾਲ ਪੂਰਦੇ ਹਨ। ਜਾਦੂ ਅਤੇ ਧਰਮ ਦੋਹਾਂ ਨਾਲ ਪਵਿਤਰਤਾ ਅਤੇ ਪਰਾਸਰੀਰਿਕਤਾ ਜੁੜੀ ਹੋਣ ਦੇ ਬਾਵਜੂਦ ਇਨ੍ਹਾਂ ਦਾ ਰੰਗ ਢੰਗ ਨਿਖੇੜਿਆ ਜਾ ਸਕਦਾ ਹੈ। ਜਾਦੂ ਵਿਚ ਕ੍ਰਿਆ ਪ੍ਰੀਕ੍ਰਿਆ ਵਿਚ ਅਟੁੱਟ ਵਿਸ਼ਵਾਸ਼ ਕਾਰਨ ਮਿੰਨਤ ਤਰਲੇ ਦੀ ਥਾਂ ਜੁਗਤੀ ਅਤੇ ਸ਼ਕਤੀ ਦੀ ਵਰਤੋਂ ਨਾਲ ਮੁਖ ਸੁਰ ਆਦੇਸ਼ ਆਤਮਿਕ ਹੁੰਦਾ ਹੈ, ਜਦੋਂ ਕਿ ਧਰਮ ਪ੍ਰਮਾਤਮਾ ਦੀ ਮਰਜੀ ਅਨੁਸਾਰ ਚੱਲਣ ਕਾਰਨ ਪ੍ਰਾਰਥਨਾਮਈ ਹੁੰਦਾ ਹੈ। ਧਰਮ ਅਤੇ ਜਾਦੂ ਤੋਂ ਉਲਟ ਵਿਗਿਆਨ ਵਿਚ ਪਰਾਸਰੀਰਿਕਤਾ ਅਤੇ ਪਵਿਤਰਤਾ ਦੀ ਥਾਂ ਤੇ ਭੌਤਿਕ ਪ੍ਰਧਾਨ ਹੁੰਦੀ ਹੈ। ਵਿਗਿਆਨ ਗੁੱਝੀਆਂ ਜੁਗਤਾਂ ਦੀ ਤੇ ਭੌਤਿਕਤਾ ਜਾਂ ਸਮਾਜਿਕ ਤੱਥਾਂ ਅਤੇ ਤਕਨੀਕਾਂ ਦੀ ਵਰਤੋਂ ਕਰਦਾ ਹੈ। ਆਧੁਨਿਕ ਮਨੁੱਖੀ ਜੀਵਨ ਵਿਚ ਤਿੰਨਾਂ ਦੇ ਸੰਬੰਧਾਂ ਨੂੰ ਸਮਝਣ ਲਈ ਇਕ ਬੀਮਾਰੀ ਨਾਲ ਮਰ ਰਹੇ ਵਿਅਕਤੀ ਦੀ ਉਦਾਹਰਣ ਲਈ ਜਾ ਸਕਦੀ ਹੈ। ਮਨੁੱਖ ਨੂੰ ਬੀਮਾਰੀ ਤੋਂ ਮੁਕਤ ਕਰਨ ਲਈ ਵਿਗਿਆਨ ਆਪਣੀ ਵਾਹ ਲਾਉਂਦਾ ਹੈ, ਪਰ ਵਿਗਿਆਨ ਦੇ ਨਕਾਰਾ ਰਹਿਣ ਤੇ ਜਾਦੂ ਡੋਲਦੀ ਮਾਨਸਿਕ ਸਥਿਤੀ ਨੂੰ ਨਿਸਚਾ ਬਝਾਉਂਦਾ ਹੈ, ਪਰ ਮੌਤ ਤੋਂ ਬਾਅਦ ਧਰਮ ਇਸ ਨੂੰ ਸਹਿਯੋਗ ਬਣਾਉਂਦਾ ਹੈ। ਪਰ ਫੇਰ ਵੀ ਧਰਮ, ਜਾਦੂ ਅਤੇ ਵਿਗਿਆਨ ਨੂੰ ਮਨੁੱਖ ਦੇ ਯਥਾਰਥ ਗ੍ਰਹਿਣ ਕਰਨ ਜਾਂ ਉਸ ਨਾਲ ਵਰਤਦਿਆਂ ਜੀਵਨ ਨਿਰਬਾਹ ਕਰਨ ਦੇ ਤਿੰਨਾਂ ਢੰਗਾਂ ਵਜੋਂ ਸਮਝਿਆ ਜਾ ਸਕਦਾ ਹੈ।

ਜਾਦੂ ਦਾ ਕੰਮ ਆਪ ਨੂੰ ਜਾਂ ਕਿਸੇ ਨੂੰ ਫਾਇਦਾ ਪਹੁੰਚਾਣਾ,ਨੁਕਸਾਨ ਕਰਨਾ ਜਾਂ ਬੀਮਾਰੀ ਹਟਾਉਣੀ ਆਦਿ ਹੈ। ਇਸੇ ਆਧਾਰ ਉਪਰ ਇਸ ਨੂੰ ਕਾਲੇ/ਚਿੱਟੇ ਵਿਚ ਵੰਡਿਆ ਜਾਂਦਾ ਹੈ, ਕਾਲੇ ਤੋਂ ਭਾਵ ਨਿੱਜੀ ਦੁਸ਼ਮਣੀ ਅਨੁਸਾਰ ਜਾਦੂ ਕਰਨਾ ਅਤੇ ਨੁਕਸਾਨ ਪਹੁੰਚਾਉਣਾ ਹੈ। ਜਦੋਂ ਕਿ ਚਿੱਟੇ ਤੋਂ ਭਾਵ ਆਪਣੀ ਜਾਂ ਕਿਸੇ ਦੀ ਭਲਾਈ ਲਈ ਜਾਦੂ ਕਰਨਾ ਹੈ। ਸਮਾਜਿਕ ਉਪਯੋਗਤਾ ਦੇ ਪੱਖੋਂ ਨਿਜੀ ਅਤੇ ਸਮੂਹਿਕ ਵਿਚ ਵੀ ਵੰਡਿਆ ਜਾ ਸਕਦਾ ਹੈ। ਮੀਂਹ ਪੁਆਉਣ ਜਾਂ ਡੰਗਰਾਂ ਨੂੰ ਮੂੰਹ ਖੁਰ ਤੋਂ ਬਚਾਉਣ ਲਈ ਕੀਤਾ ਜਾਣ ਵਾਲਾ ਟੂਣਾ ਸਮੂਹਿਕ ਹੁੰਦਾ ਹੈ।

ਜਾਦੂ ਟੂਣਿਆਂ ਦੇ ਅਧਿਐਨ ਲਈ ਜਾਦੂ-ਟੂਣਿਆਂ ਨੂੰ ਲੋਕ ਧਾਰਾ ਦੇ ਹੋਰ ਅੰਗਾਂ ਤੋਂ ਨਿਖੇੜ ਲੈਣਾ ਜਰੂਰੀ ਹੈ, ਪਰ ਇਹ ਨਿਖੇੜਾ ਸੌਖਾ ਨਹੀਂ ਹੈ ਕਿਉਂਕਿ ਲੋਕ ਧਾਰਾ ਪਿਛੇ ਲੋਕ ਮਨ ਦਾ ਸੰਯੁਕਤ ਵਿਸ਼ਵਾਸ਼ ਪ੍ਰਬੰਧ ਕਾਰਜਸ਼ੀਲ ਹੁੰਦਾ ਹੈ। ਲੋਕ-ਧਾਰਾ ਦੇ ਵਿਭਿੰਨ ਅੰਗਾਂ ਵਿਚ ਲੋਕ-ਸਾਹਿਤ, ਲੋਕ-ਕਲਾਵਾਂ, ਅਤੇ ਲੋਕ ਖੇਡਾਂ ਨੂੰ ਤਾਂ ਨਿਖੇੜਿਆ ਜਾ ਸਕਦਾ ਹੈ, ਪਰ ਬਾਕੀ ਅੰਗਾਂ ਤੋਂ ਜਾਦੂ ਟੂਣੇ ਨੂੰ ਵੱਖ ਕਰਨਾ ਅਸੰਭਵ ਹੈ, ਕਿਉਂਕਿ ਉਨ੍ਹਾਂ ਸਾਰੀਆਂ ਕ੍ਰਿਆਵਾਂ ਪਿਛੇ ਜਾਦੂ ਚਿੰਤਨ ਦੇ ਸਿਧਾਂਤ ਲੋਕ-ਵਿਸ਼ਵਾਸ ਪ੍ਰਬੰਧ ਦੇ ਅੰਗ ਵਜੋਂ ਕੰਮ ਕਰਦੇ ਹਨ। ਸੋ ਜਾਦੂ-ਟੂਣੇ ਨੂੰ ਸਮੁੱਚੇ ਲੋਕ-ਧਾਰਾਈ ਸਿਰਜਨਾਵਾਂ ਦੇ ਪ੍ਰਸੰਗ ਵਿਚ ਹੀ ਵਾਚਿਆ ਜਾ ਸਕਦਾ ਹੈ। ਲੋਕ ਧਾਰਾਈ ਵਿਸ਼ਵਾਸ਼ ਦੇ ਅੰਗ ਜਾਦੂ-ਟੂਣੇ ਨੂੰ ਸਮਝਣ ਲਈ ਇਕ ਪਾਸੇ ਤਾਂ ਲੋਕ-ਮਨ ਦੀ ਮਾਨਸਿਕ ਬਣਤਰ ਦੇ ਵੇਖਣ ਯੋਗ ਪਾਸਾਰ,ਵਿਸ਼ਿਸਟ ਧਰਮ, ਲੋਕ ਧਰਮ, ਇਤਿਹਾਸਿਕ-ਮਿਥਹਾਸਿਕ ਕਥਾ-ਕਹਾ-ਣੀਆਂ ਰੀਤੀ-ਰਿਵਾਜਾਂ, ਵਿਸ਼ਵਾਸ਼ਾਂ ਦਾ ਅਧਿਐਨ ਜ਼ਰੂਰੀ ਹੈ। ਦੂਜੇ ਪਾਸੇ ਲੋਕਾਂ ਦੀ ਭੌਤਿਕ ਜੀਵਨ ਹਾਲਤਾਂ ਦਾ ਗਿਆਨ ਵੀ ਅਤਿ ਆਵਸ਼ਕ ਹੈ। ਇਨ੍ਹਾਂ ਦੋਹਾਂ ਧਰਾਤਲਾਂ ਤੇ ਅਧਿਐਨ ਹੋਣਾ ਚਾਹੀਦਾ ਹੈ।

ਪੰਜਾਬੀ ਲੋਕ-ਮਨ ਦੀ ਮਾਨਸਿਕ ਬਣਤਰ ਨੂੰ ਸਮਝਣ ਲਈ ਇਥੋਂ ਦੇ ਲੋਕਾਂ ਦੇ ਧਾਰਮਿਕ ਵਿਸ਼ਵਾਸ਼ਾਂ ਨੂੰ ਜਾਨਣਾ ਜਰੂਰੀ ਹੈ। ਲੋਕ-ਮਨ ਲੋਕ-ਧਰਮ ਦਾ ਸਿਰਜਣਹਾਰ ਹੁੰਦਾ ਹੈ, ਜੋ ਕਿ ਵਿਸ਼ਸ਼ਟ ਧਰਮ ਦੇ ਟਾਕਰੇ ਭੌਤਿਕ ਲੋੜਾਂ ਦੀ ਪੂਰਤੀ ਨਾਲ ਜੁੜਿਆ ਹੁੰਦਾ ਹੈ। ਲੋਕ-ਧਰਮ ਵਿਚ ਸਾਰੇ ਹੀ ਧਰਮਾਂ ਦੇ ਦੇਵੀ, ਦੇਵਤਿਆਂ, ਪੀਰਾਂ, ਪੈਗੰਬਰਾਂ, ਗੁਰੂਆਂ, ਅਵਤਾਰਾਂ ਨੂੰ ਇਕੱਠੇ ਹੀ ਮੰਨ ਲਿਆ ਜਾਂਦਾ ਹੈ ਅਤੇ ਇਸ ਵਿਚ ਧਾਰਮਿਕ ਕੱਟੜਤਾ ਦੀ ਥਾਂ ਸਹਿਨਸ਼ੀਲਤਾ ਵਾਲਾ ਅੰਸ਼ ਹੁੰਦਾ ਹੈ। ਜਦੋਂ ਕਿ ਵਿਸ਼ਿਸਟ ਧਰਮ ਮੁਕਤੀ ਦੀ ਇਛਿਆ ਤੋਂ ਪੈਦਾ ਹੁੰਦਾ ਅਤੇ ਆਪਣੇ ਪੈਗੰਬਰਾਂ, ਪੁਸਤਕਾਂ ਅਤੇ ਧਾਰਮਿਕ ਸਥਾਨਾਂ ਨੂੰ ਉੱਚਾ ਸਥਾਨ ਦਿੰਦਾ ਹੋਇਆ, ਕਠੋਰ ਬੰਧਨਮਈ ਜੀਵਨਵਿਧੀ ਪੇਸ਼ ਕਰਦਾ ਹੈ। ਪਰ ਲੋਕ ਧਰਮ ਵਿਸ਼ਿਸਟ ਧਰਮ ਨੂੰ ਆਪਣੇ ਵਿਚ ਵਿਲੀਨ ਕਰ ਲੈਂਦਾ ਹੈ, ਭਾਵੇਂ ਆਧੁਨਿਕ ਸਮੇਂ ਵਿਚ ਵਿਸ਼ਿਸਟ ਧਰਮ ਵੀ ਆਪਣਾ ਵਿਲੱਖਣ ਸਰੂਪ ਬਣਾਈ (ਬਚਾਈ?) ਰੱਖਦਾ ਹੈ। ਸਾਂਝੇ ਪੰਜਾਬ ਵਿਚ ਹਿੰਦੂ, ਇਸਲਾਮ ਅਤੇ ਸਿੱਖ ਤਿੰਨ ਪ੍ਰਮੁੱਖ ਵਿਸ਼ਿਸਟ ਧਰਮ ਸਨ। ਹਿੰਦੂ ਧਰਮ ਆਪਣੇ ਅੰਦਰੂਨੀ ਵਿਚਾਰ ਪ੍ਰਬੰਧ ਕਾਰਨ ਹੀ ਲੋਕ ਧਰਮ ਦੇ ਲੱਛਣਾਂ ਵਾਲਾ ਹੈ। ਇਸ ਵਿਚ ਜਾਦੂ-ਟੂਣਿਆਂ ਦਾ ਕੋਈ ਵਿਰੋਧ ਨਹੀਂ ਹੈ, ਸਗੋਂ ਜਾਦੂ-ਟੂਣੇ ਅਤੇ ਇਸ ਨਾਲ ਜੁੜੇ ਹੋਰ ਵਿਸ਼ਵਾਸ, ਇਸ ਦੇ ਵਿਚਾਰਧਾਰਕ ਚੌਖਟੇ ਦੇ ਅੰਗ ਹਨ। ਹਿੰਦੂਆਂ ਦੇ ਆਰੰਭਿਕ ਗ੍ਰੰਥ ਤਾਂ ਹੈ ਹੀ ਮੰਤਰਾਂ ਦਾ ਸੰਗ੍ਰਿਹ। ਪੰਜਾਬ ਵਿਚ ਸ਼ਿਵ, ਭੈਰੋ, ਗੋਰਖ ਆਦਿ ਤੋਂ ਲੈ ਕੇ ਸਥਾਨਕ ਪੱਧਰ ਦੇ ਅਣਗਿਣਤ ਦੇਵ-ਦੇਵੀਆਂ ਹਨ, ਜੋ ਕਸ਼ਟ ਨਿਵਾਰਦੇ ਹਨ, ਜਿਨ੍ਹਾਂ ਦੀ ਮੰਤਰ ਅਰਾਧਨਾ ਨਾਲ ਕਈ ਤਰ੍ਹਾਂ ਦੀਆਂ ਬਦਰੂਹਾਂ ਦੂਰ ਹੋ ਜਾਂਦੀਆਂ ਹਨ। ਇਸਲਾਮ ਵਿਚ ਹੈਦਰ ਸ਼ੇਖ, ਸ਼ੇਖ ਫਰੀਦ ਅਤੇ ਲਾਲਾਂ ਵਾਲਾ ਪੀਰ ਆਦਿ ਪ੍ਰਮੁੱਖ ਪੀਰ ਹਨ। ਲਾਲਾਂ ਵਾਲਾ ਲੋਕ-ਵਿਸ਼ਵਾਸ ਅਨੁਸਾਰ ਬੜਾ ਕਰੜਾ ਪੀਰ ਹੈ। ਪਰ ਸਿੱਖ ਧਰਮ ਇਕ ਨਿਵੇਕਲਾ ਧਰਮ ਹੈ, ਜਿਸ ਦੇ ਆਰੰਭਿਕ ਅਤੇ ਵਿਸ਼ਿਸਟ ਰੂਪ ਵਿਚ ਜਾਦੂ-ਟੂਣੇ ਅਤੇ ਇਸ ਨਾਲ ਜੁੜੇ ਹੋਰ ਵਿਸ਼ਵਾਸ਼ਾਂ ਜਿਵੇਂ ਵਹਿਮ-ਭਰਮ, ਸ਼ਗਨ-ਅਪਸ਼ਗਨ, ਮਹੂਰਤ, ਕਰਾਮਾਤ, ਜੋਤਿਸ਼ ਆਦਿ ਦਾ ਸਖਤ ਖੰਡਨ ਕੀਤਾ ਗਿਆ ਹੈ। ਗੁਰੂ ਗਰੰਥ ਸਾਹਿਬ ਵਿਚ ਇਨ੍ਹਾਂ ਵਹਿਮਾਂ-ਭਰਮਾਂ ਦਾ ਖੰਡਨ ਕੀਤਾ ਗਿਆ ਹੈ। ਪਰ ਇਸਦੇ ਬਾਵਜੂਦ ਇਹ ਸਮਾਜਿਕ ਤੱਥ ਹੈ ਕਿ ਸਿੱਖ ਧਰਮ ਨੂੰ ਮੰਨਣ ਵਾਲਿਆਂ ਵਿਚ ਵੀ ਜਾਦੂ-ਟੂਣੇ ਦੀ ਵਰਤੋਂ ਸ਼ੁਰੂ ਹੋ ਗਈ। ਭਾਵੇਂ ਵਿਸ਼ਿਸ਼ਟ ਸਿੱਖ ਧਰਮ ਆਪਣੀ ਵਿਲੱਖਣ ਹੋਂਦ ਰੱਖਦਾ ਹੈ ਅਤੇ ਇਸ ਦੀ ਜੀਵਨ ਵਿਧੀ ਵੀ ਹੈ, ਪਰ ਫੇਰ ਵੀ ਜਾਦੂ-ਟੂਣੇ ਦੇ ਵਿਚਾਰਾਂ ਨੂੰ ਕਾਫੀ ਹੱਦ ਤੱਕ ਮਾਨਤਾ ਪ੍ਰਾਪਤ ਹੋ ਗਈ ਹੈ। ਵਿਸ਼ਿਸ਼ਟ ਧਰਮ ਵਿਚ ਲੋਕ-ਧਰਮ ਦੇ ਵਿਸ਼ਵਾਸਾਂ ਦਾ ਪ੍ਰਵੇਸ਼ ਇਕ ਆਮ ਵਰਤਾਰਾ ਹੈ, ਪਰ ਸਮਾਜਿਕ ਤੌਰ ਤੇ ਇਸ ਘਟਨਾ ਦਾ ਵਿਸ਼ੇਸ਼ ਵਰਤਾਰੇ ਵਜੋਂ ਅਧਿਐਨ ਲੋਕਧਾਰਾ ਵਿਗਿਆਨੀਆਂ ਨੂੰ ਕਈ ਨਵੀਆਂ ਦਿਸ਼ਾਵਾਂ ਸੁਝਾਅ ਸਕਦਾ ਹੈ।

●

---

ਕਿਸੇ ਕਿਸਮ ਦਾ ਕੋਈ ਪਿਆਰ ਜੀਵਨ ਦਾ ਸਥਾਈ ਭਾਵ ਨਹੀਂ ਹੋ ਸਕਦਾ। ਜਦ ਤਕ ਆਦਮੀ ਜੀਵਨ ਦੀਆਂ ਡੂੰਘੀਆਂ ਤੈਹਾਂ ਦਾ ਨਿਵਾਸੀ ਨਾ ਹੋਵੇ। ਸਤਹ ਉਪਰ ਹਾਸਾ ਖੇਡਾ ਕਰਨ ਵਾਲੇ ਤੇ ਪਸ਼ੂਆਂ ਵਾਂਗ ਆਪਣਾ ਜੀਵਨ ਬਤੀਤ ਕਰਨ ਵਾਲੇ, ਆਪਣੀ ਪੇਟ ਪੂਜਾ ਤੇ ਆਪਣੇ ਸੁਆਦ ਖਾਤਰ ਦੂਜਿਆਂ ਨੂੰ ਤੰਗ ਕਰਨ ਵਾਲੇ ਨਾ ਤਾਂ ਉਸ ਮਰਮੀ ਦਰਦ ਦਾ ਜਿਹੜਾ ਜੀਵਨ ਦੀ ਸਭ ਥੀਂ ਡੂੰਘੀ ਤਹਿ ਵਿਚ ਹੈ, ਨੂੰ ਅਨੁਭਵ ਕਰ ਸਕਦੇ ਹਨ ਨਾ ਉਸ ਪੀੜਾ ਦਾ ਸੁਖ ਲੈ ਸਕਦੇ ਹਨ। ਜਦ ਤਕ ਜੀਵਨ ਦੇ ਦਰਦ ਤਕ ਕੋਈ ਬੰਦਾ ਨਾ ਅਪੜੇ, ਉਹ ਕੋਈ ਆਦਰਸ਼ ਕਾਇਮ ਨਹੀਂ ਕਰ ਸਕਦਾ, ਨਾ ਆਪਣੇ ਅਮਲ ਸਿੱਧੇ ਕਰ ਸਕਦਾ ਹੈ,ਨਾ ਪਿਆਰ ਦੇ ਰਸ ਨੂੰ ਮਾਣ ਸਕਦਾ ਹੈ।

—ਪੂਰਣ ਸਿੰਘ

---

## ਆਂਦਰੇ ਵੋਜ਼ਨੋ ਸੈਂਸਕੀ

ਅਸੀਂ ਸ਼ਾਇਰ
ਗਾਉਂਦੀਆਂ ਮੱਛੀਆਂ ਹਾਂ
ਸਮੇਂ ਦੇ ਹਾਕਮ ਪਾਣੀ 'ਚ ਜ਼ਾਲ ਪਾਂਦੇ
ਸਾਨੂੰ ਫੜਦੇ, ਚੀਰਦੇ, ਤਲਦੇ
ਤੇ ਆਪਣੀਆਂ ਦਾਅਵਤੀ ਮੇਜਾਂ ਉਪਰ ਸਜਾਂਦੇ
ਪਰ ਅਸੀਂ ਮੱਛੀ ਦੇ ਕੰਡੇ ਵਾਂਗ
ਉਨ੍ਹਾਂ ਦੇ ਸੰਘ ਵਿਚ ਅੜਾਂਗੇ। □

# ਸਾਡਾ ਬ੍ਰਹਿਮੰਡ

ਅ. ਗੋਂਦਾਰਾ

ਖਲਾਅ ਨੇ ਸਾਨੂੰ ਚੁਫੇਰਿਓਂ ਘੇਰਿਆ ਹੋਇਆ ਹੈ। ਵੱਖ ਵੱਖ ਆਕਾਸ਼ ਗੰਗਾ (Glaxay) ਇਕ ਦੂਜੇ ਤੋਂ ਦੂਰ ਹੋ ਰਹੀਆਂ ਹਨ। ਜਿੰਨਾਂ ਦਰਮਿਆਨ ਇਕ ਠੰਡਾ ਖਾਲੀਪਣ ਪੈਦਾ ਹੋ ਰਿਹਾ ਹੈ। ਇਸ ਸਦੀ ਤੋਂ ਪਹਿਲਾਂ ਇਹ ਵਿਚਾਰ ਪ੍ਰਚਲਿਤ ਸੀ ਕਿ ਬ੍ਰਹਿਮੰਡ ਅਮਰ ਅਤੇ ਅਬਦਲ ਹੈ। ਪਰ ਤਾਰਾ ਵਿਗਿਆਨੀ ਹੁਣ ਜਾਣਦੇ ਹਨ ਕਿ ਬ੍ਰਹਿਮੰਡ ਦੀ ਜ਼ਿੰਦਗੀ ਦਾ ਆਪਣਾ ਇਕ ਇਤਿਹਾਸ ਹੈ, ਇਕ ਉਮਰ ਹੈ।

ਆਪਣੇ ਅਧਿਐਨ ਰਾਹੀਂ ਅਮਰੀਕਨ ਤਾਰਾ ਵਿਗਆਨੀ ਐਡਵਿਨ ਹਵਲ ਨੇ ਸੰਨ 1920 ਵਿੱਚ ਜਾਣਿਆ ਕਿ ਸਾਡੀ ਆਕਾਸ਼ ਗੰਗਾ ਤੇ ਦੂਸਰੀਆਂ ਅਕਾਸ਼ ਗੰਗਾ ਦਰਮਿਆਨ ਦੂਰੀ ਲਗਾਤਾਰ ਵਧ ਰਹੀ ਹੈ। ਇਹੀ ਨਹੀਂ ਅਕਾਸ਼ ਗੰਗਾ ਇਕ ਦੂਜੀ ਤੋਂ ਦੂਰ ਜਾ ਰਹੀਆਂ ਹਨ ਸਗੋਂ ਨਾਲ ਨਾਲ ਇੰਨਾਂ ਦੀ ਰਫਤਾਰ ਵੀ ਵਧ ਰਹੀ ਹੈ।

ਜੇ ਅਸੀਂ ਪਿਛਲਝਾਤ ਮਾਰੀਏ ਤਾਂ ਸ਼ਪੱਸ਼ਟ ਹੁੰਦਾ ਹੈ ਕਿ ਪਹਿਲਾਂ ਆਕਾਸ਼ ਗੰਗਾਵਾਂ ਇਕ ਦੂਜੀ ਦੇ ਨੇੜੇ ਸਨ। ਸ੍ਰਿਸ਼ਟੀ ਦੇ ਅਰੰਭ 'ਚ, ਲਗਭਗ ਪੰਦਰਾਂ ਅਰਬ ਸਾਲ ਪਹਿਲਾਂ, ਪਦਾਰਥ ਦਾ ਫੈਲਿਆ ਹੋਇਆ ਪਸਾਰਾ ਜ਼ਰੂਰ ਹੀ ਇਕ ਨੁਕਤੇ ਉਪਰ ਸਿਮਟਿਆ ਹੋਵੇਗਾ। ਸਮੇਂ ਦੇ ਆਦਿਕਾਲੀ ਪਲਾਂ ਦੀ ਆਧੁਨਿਕ ਖੋਜ ਦਸਦੀ ਹੈ ਕਿ ਬ੍ਰਹਮੰਡ ਦੀ ਵੱਖ ਵੱਖ ਆਕਾਸ਼ ਗੰਗਾਵਾਂ 'ਚ ਵੰਡ Big Bang ਘਟਨਾ ਤੋਂ ਤੁਰੰਤ ਬਾਦ ਹੋਈ। ਜਿਸ ਅਨੁਸਾਰ ਸ੍ਰਿਸ਼ਟੀ ਨੇ ਇਕ ਨੁਕਤੇ ਚੋਂ ਵਿਸਫੋਟਕ ਵਿਸਤਾਰ ਆਰੰਭਿਆ।

ਉਦੋਂ ਤੋਂ ਲੈ ਕੇ ਹੁਣ ਤੱਕ ਸ੍ਰਿਸ਼ਟੀ, ਵਿਚਰ ਅਤੇ ਫੈਲ ਰਹੀ ਹੈ। ਤਾਰਾ ਵਿਗਿਆਨੀਆਂ ਨੇ ਦੂਰ ਖਲਾਅ 'ਚ ਵਿਚਰਦੀਆਂ ਜੋ ਵਸਤੂਆਂ ਦੇਖੀਆਂ ਹਨ; ਉਹ ਆਕਾਸ਼ ਗੰਗਾ ਵਿੱਚ ਕੁਆਸਾਰ ਦੇ ਨਾਂ ਨਾਲ ਜਾਣੇ ਜਾਂਦੇ ਬਹੁਤ ਹੀ ਚਮਕੀਲੇ ਕੇਂਦਰ ਹਨ, ਜੋ ਸਾਥੋਂ 10 ਅਰਬ ਪ੍ਰਕਾਸ਼ ਵਰ੍ਹੇ ਦੂਰ ਹਨ। ਰੌਸ਼ਨੀ ਦੀ ਕਿਰਨ ਦੁਆਰਾ ਇਕ ਸਾਲ 'ਚ ਤਹਿ ਕੀਤੇ ਫਾਸਲੇ ਨੂੰ ਪ੍ਰਕਾਸ਼ ਵਰ੍ਹਾ ਕਿਹਾ ਜਾਂਦਾ ਹੈ। ਜਦੋਂ ਕਿ ਰੌਸ਼ਨੀ ਦੀ ਕਿਰਨ ਇਕ ਸੈਕਿੰਡ 'ਚ 1, 86000 ਮੀਲ ਦਾ ਪੰਧ ਤਹਿ ਕਰ ਦਿੰਦੀ ਹੈ।

ਤਾਰਾ ਵਿਗਆਨੀ ਸ੍ਰਿਸ਼ਟੀ ਦੇ ਭਵਿੱਖ ਬਾਰੇ ਅਨਿਸਚਿਤ ਹਨ। ਜਾਂ ਤਾਂ ਇਹ ਆਪਣੀ ਆਕਰਸ਼ਣ ਸ਼ਕਤੀ ਅਧੀਨ ਇਕ ਨੁਕਤੇ 'ਚ ਸਿਮਟ ਜਾਏਗੀ ਜਾਂ ਸਦਾ ਲਈ, ਠੰਡੀ, ਖਾਲੀ, ਮੁਰਦਲੀ, ਕਾਲੀ ਅਤੇ ਹਨੇਰਮਈ ਬਣਦਿਆਂ, ਫੈਲਣਾ ਜਾਰੀ ਰਖੇਗੀ।

ਅਸੀਂ ਤਵੇ ਵਰਗੀ, ਚੂੜੀਦਾਰ ਆਕਾਸ਼ ਗੰਗਾ; ਜੋ 100 ਅਰਬ ਸੂਰਜਾਂ ਦੀ ਰੌਸ਼ਨੀ ਨਾਲ ਚਮਕ ਰਹੀ ਹੈ ਅਤੇ ਖਲਾਅ ਵਿੱਚ ਇੱਕ ਲੱਖ ਪ੍ਰਕਾਸ਼ ਵਰ੍ਹਿਆਂ ਦੀ ਰਫਤਾਰ ਨਾਲ ਫੈਲ ਰਹੀ ਹੈ; ਦੇ ਬਾਹਰਲੇ ਘੇਰੇ 'ਚ ਰਹਿ ਰਹੇ ਹਾਂ। ਸਮੁੱਚੀ ਗਲੈਕਸੀ ਆਵਦੇ ਧੁਰੇ ਦੁਆਲੇ ਘੁੰਮ ਰਹੀ ਹੈ ਅਤੇ ਸਾਡੇ ਸੂਰਜ ਨੂੰ ਇਸ ਦੁਆਲੇ ਫੇਰਾ ਲਾਉਣ ਲਈ 200 ਮਿਲੀਅਨ ਸਾਲ ਲਗਦੇ ਹਨ। ਲਗਭਗ 12 ਅਰਬ ਸਾਲ ਪਹਿਲਾਂ ਹੋਂਦ 'ਚ ਆਈ ਆਕਾਸ਼ ਗੰਗਾ; ਜਿਸ ਦਾ ਗੇੜਾ ਇਸ ਨੂੰ ਤਵੇ ਜੀ ਸ਼ਕਲ ਪ੍ਰਦਾਨ ਕਰਦਾ ਹੈ, ਦੇ ਦਾਇਰਿਆਂ ਵਿੱਚ ਨਵੇਂ ਸੂਰਜਾਂ ਦਾ ਜਨਮ ਹੋ ਰਿਹਾ ਹੈ।

ਅਸੀਂ ਆਕਾਸ਼ ਗੰਗਾ ਦੇ ਕੇਂਦਰ ਤੋਂ 28,000 ਪ੍ਰਕਾਸ਼ ਵਰ੍ਹੇ ਦੂਰ ਹਾਂ। ਇਕ ਪਲੇਟ ਨੂੰ ਸਿਰੇ ਤੋਂ ਦੇਖਣ ਵਾਂਗ ਅਸੀਂ ਆਪਣੀ ਆਕਾਸ਼ ਗੰਗਾ ਨੂੰ ਸੂਰਜਾਂ ਦੇ ਝੁੰਡ ਵਾਂਗ ਲੈਂਦੇ ਹਾਂ। ਇਸ ਨੂੰ ਅਸੀਂ ਛੜਿਆਂ ਦਾ ਰਾਹ (Milky way) ਵੀ ਆਖਦੇ ਹਾਂ।

ਆਕਾਸ਼ ਗੰਗਾ ਦੀ ਮੁਕੰਮਲ ਤਸਵੀਰ ਲੈਣ ਲਈ ਕਈ ਸਮੱਸਿਆਵਾਂ ਆਉਂਦੀਆਂ ਹਨ। ਇਸਨੇ ਸਾਡੀ ਧਰਤੀ ਨੂੰ ਹਰ ਪਾਸੇ ਤੋਂ ਘੇਰਿਆ ਹੋਇਆ ਹੈ। ਧਰਤੀ ਦੇ ਧਰਾਤਲ ਦੇ ਕਿਸੇ ਇਕ ਨੁਕਤੇ ਤੋਂ ਦੇਖਿਆਂ, ਆਕਾਸ਼ ਗੰਗਾ ਦਾ ਵੱਡਾ ਭਾਗ ਧੁੰਦਲਾ ਹੋ ਜਾਂਦਾ ਹੈ। ਸਵੀਡਨ ਦੀ ਲੁੰਡ ਓਬਜ਼ਰਵੇਟਰੀ ਤੋਂ ਤਾਰਾ ਵਿਗਿਆਨੀਆਂ ਨੇ ਦੁਨੀਆਂ ਦੇ ਵੱਖ ਵੱਖ ਥਾਵਾਂ ਤੋਂ ਤਸਵੀਰਾਂ ਦੀ ਪੱਚੀਕਾਰੀ ਰਾਹੀਂ, ਇਸ ਸਮੱਸਿਆ ਤੇ ਕਿਸੇ ਹੱਦ ਤਕ ਕਾਬੂ ਪਾਇਆ ਹੈ। ਇਸ ਤਰ੍ਹਾਂ ਉਹ ਆਸਮਾਨ ਦੇ ਰਹੱਸਾਂ ਨੂੰ ਖੋਲਣ 'ਚ ਕਾਮਯਾਬ ਹੋਏ ਹਨ ਅਤੇ ਆਕਾਸ਼ੀ ਗੁੰਬਦ ਦਾ ਨਕਸ਼ਾ ਬਣਾਇਆ ਹੈ।

ਸਾਡੇ ਅਤੇ ਆਕਾਸ਼ ਗੰਗਾ ਦਰਮਿਆਨ ਧੂੜ ਦੀ ਮੋਟੀ ਚੱਕਰਦਾਰ ਤਹਿ ਪਸਰੀ ਹੋਈ ਹੈ। ਜਿਸ ਨੇ ਕੇਂਦਰ ਵਿਚਲੇ ਸੰਘਣੇ ਸੂਰਜ- ਦੀ ਰੌਸ਼ਨੀ ਨੂੰ ਸਾਡੇ ਤਕ ਆਉਣੋਂ ਰੋਕਿਆ ਹੋਇਆ ਹੈ; ਜਿੰਨ੍ਹਾਂ ਦੀ ਤਸਵੀਰ ਕਾਲੀ ਨਜ਼ਰ ਆਉਂਦੀ ਹੈ।

ਆਕਾਸ਼ ਗੰਗਾ ਦੀ ਬਣਤਰ ਦੋ ਬ੍ਰਹਿਮੰਡੀ ਸ਼ਕਤੀਆਂ ਦੇ ਅੰਤਰ ਪ੍ਰੀਕ੍ਰਿਆ ਉੱਪਰ ਅਧਾਰਿਤ ਹੈ। ਗੇੜ ਦੇ ਵਿਕੇਂਦਰੀ ਪ੍ਰਭਾਵ ਸੂਰਜਾਂ ਨੂੰ ਬਾਹਰ ਵੱਲ ਧੱਕਣ ਦਾ ਝੁਕਾਅ ਰਖਦੇ ਹਨ ਕਿ ਆਕਰਸ਼ਣ ਸ਼ਕਤੀ ਦੀ ਖਿੱਚ ਉਹਨਾਂ ਨੂੰ ਕੇਂਦਰ ਵੱਲ ਖਿੱਚਦੀ ਹੈ। ਇੰਨਾਂ ਦੋਹਾਂ ਸ਼ਕਤੀਆਂ ਦੁਆਰਾ ਸੰਤੁਲਿਤ ਅਤੇ ਸੰਚਾਲਿਤ ਆਕਾਸ਼ ਗੰਗਾ ਬ੍ਰਹਿਮੰਡ 'ਚ ਆਪਣੀ ਧੀਮੀ ਅਤੇ ਸਿੱਧੀ ਪੇਸ਼ਕਦਮੀ ਅਖਤਿਆਰ ਰੱਖ ਰਹੀ ਹੈ। ●



ਸਿੱਖ-ਵਾਲਾ ਬੀੜ (ਕੋਟਕਪੂਰਾ) ਵਿਖੇ ਬਲਦੇਵ ਸਿੰਘ ਦੇ ਘਰ ਜਨਮੇ ਲੜਕੇ ਦੇ

# ਪੁਨਰ-ਜਨਮ ਦੀ ਅਸਲੀਅਤ

—ਮਾ: ਰਾਜਿੰਦਰ 'ਭਦੌੜ'

ਕੇਸ ਕੁੱਝ ਅਜੀਬ ਤਰੀਕੇ ਨਾਲ ਤਰਕਸ਼ੀਲ ਸੁਸਾਇਟੀ ਕੋਲ ਆਇਆ। ਰਾਮਪੁਰਾ (ਬਠਿੰਡਾ) ਵਿਖੇ ਪੋਲੀਓ ਦੇ ਮਾਹਰ ਡਾਕਟਰ ਉਜਾਗਰ ਸਿੰਘ ਦੇ ਕਲੀਨਿਕ ਵਿੱਚ ਇਕ $4\frac{1}{2}$ ਕੁ ਸਾਲ ਦਾ ਬੱਚਾ ਦੋਹਾਂ ਲੱਤਾਂ ਤੋਂ ਪੋਲੀਓ ਦਾ ਸ਼ਿਕਾਰ ਇਲਾਜ਼ ਅਧੀਨ ਸੀ ਜਿਸ ਬਾਰੇ ਸਾਰੇ ਵਾਰਡ ਵਿਚ ਚਰਚਾ ਹੋ ਗਈ ਕਿ ਇਹ ਬੱਚਾ ਆਪਦਾ ਪਿਛਲਾ ਸਾਰਾ ਜਨਮ ਦਸਦਾ ਹੈ। ਕਲੀਨਕ ਵਿਚ ਦਾਖਲ ਮਰੀਜਾਂ ਦੇ ਵਾਰਸ ਅਤੇ ਹੋਰ ਆਉਣ ਜਾਣ ਵਾਲੇ ਬੜੀ ਉਤਸੁਕਤਾ ਨਾਲ ਬੱਚੇ ਨੂੰ ਦੇਖਦੇ ਸੁਭਾਵਿਕ ਤੌਰ ਤੇ ਕੁੱਝ ਸਵਾਲ ਪੁੱਛਦੇ ਅਤੇ ਬੱਚਾ ਪੂਰੀ ਤਸੱਲੀ ਨਾਲ ਸੁਆਲਾਂ ਦੇ ਜੁਆਬ ਦਿੰਦਾ। ਹਰ ਆਮ ਆਦਮੀ ਉਸ ਦੇ ਜੁਆਬ ਦੇਣ ਦੇ ਢੰਗ ਤੋਂ ਪ੍ਰਭਾਵਿਤ ਹੁੰਦਾ ਸੀ। ਇਸ ਚਰਚਾ ਨੂੰ ਉਸ ਸਮੇਂ ਭਰਮਾ ਹੁੰਗਾਰਾ ਮਿਲਿਆ ਜਦੋਂ ਡਾਕਟਰ ਉਜਾਗਰ ਸਿੰਘ ਨੇ ਵੀ ਇਸ ਘਟਨਾ ਨੂੰ ਸਹੀ ਹੋਣ ਦੀ ਹਾਮੀ (ਤਸਦੀਕ) ਭਰੀ। ਫਿਰ ਕੀ ਸੀ ਹਰ ਆਮ ਖਾਸ ਵਿਅਕਤੀ ਇਸ ਗੱਲ ਨੂੰ ਹੋਰ ਵਧਾ ਚੜ੍ਹਾ ਕੇ ਅੱਗੇ ਦੱਸਣ ਲੱਗਾ। ਤੇ ਇਸ ਤਰਾਂ ਇਹ ਪੁਨਰ ਜਨਮ ਦੀ ਕਹਾਣੀ ਜੰਗਲ ਦੀ ਅੱਗ ਵਾਂਗ ਫੈਲਦੀ ਗਈ। ਤਰਕਸ਼ੀਲ ਸੁਸਾਇਟੀ ਦੇ ਹਮਦਰਦ ਜਾਂ ਮੁਢਲੀ ਜਾਣ-ਪਛਾਣ ਵਾਲੇ ਸਾਥੀਆਂ ਨੇ ਆ ਕੇ ਰਾਮਪੁਰਾ ਇਕਾਈ ਵਾਲੇ ਆਗੂਆਂ ਨੂੰ ਤਰਾਂ-2 ਦੇ ਸਵਾਲ ਕਰਨੇ ਸ਼ੁਰੂ ਕਰ ਦਿੱਤੇ। ਜਿਸ ਉਪਰੰਤ ਰਾਮਪੁਰਾ ਇਕਾਈ ਨੇ ਕੇਸ ਦੀ ਤਹਿ ਤੱਕ ਜਾਣ ਦਾ ਫੈਸਲਾ ਕਰਕੇ ਪੜਤਾਲ ਸ਼ੁਰੂ ਕਰ ਦਿੱਤੀ।

ਕਲੀਨਿਕ ਵਿਚ ਜਾ ਕੇ ਬੱਚੇ ਨੂੰ ਸੁਆਲ ਪੁੱਛਣ ਦਾ ਪ੍ਰੋਗਰਾਮ ਬਣਾਇਆ। ਮਿਲਣ ਉਪਰੰਤ ਬੱਚੇ ਦੇ ਮਾਤਾ ਪਿਤਾ ਨੇ ਕਿਹਾ ਕਿ ਡਾਕਟਰ ਸਾਹਿਬ ਨੇ ਬੱਚੇ ਨੂੰ ਬੁਲਾਉਣ ਤੋਂ ਮਨਾ ਕੀਤਾ ਹੋਇਆ ਹੈ।

**ਪੜਤਾਲ ਸ਼ੁਰੂ :** ਸਭ ਤੋਂ ਪਹਿਲਾਂ ਬੱਚੇ ਵੱਲੋਂ ਦੱਸੇ ਜਾਂਦੇ ਪਿਛਲੇ ਜਨਮ ਵਾਲੇ ਪਿੰਡ ਸਿਰੀਏਵਾਲਾ (ਫਰੀਦਕੋਟ) ਵਿਖੇ 5-10-1992 ਨੂੰ ਕੇਵਲ ਰਾਮਪੁਰਾ ਅਤੇ ਮੈਂ ਪੜਤਾਲ ਲਈ ਗਏ। ਪੜਤਾਲ ਅਨੁਸਾਰ ਜਗਤਾਰ ਸਿੰਘ ਗਿਆਨੀ ਉਮਰ ਲੱਗਭਗ 37 ਸਾਲ 19-11-1988 ਦੀ ਸ਼ਾਮ ਨੂੰ 8 ਵਜੇ ਟਰੈਕਟਰ ਦੇ ਹੇਠਾਂ ਕੁਚਲੇ ਜਾਣ ਕਾਰਨ ਬੁਰੀ ਤਰਾਂ ਜਖਮੀ ਹੋ ਗਿਆ ਸੀ ਅਤੇ 18-20 ਘੰਟੇ CMC ਹਸਪਤਾਲ ਲੁਧਿਆਣਾ ਵਿਖੇ ਜਿਉਂਦਾ ਰਿਹਾ ਅਤੇ ਇਕ ਮੇਜਰ ਅਪਰੇਸਨ ਦੌਰਾਨ 20-11-92 ਸ਼ਾਮ ਨੂੰ 7 ਕੁ ਵਜੇ ਉਸਦੀ ਮੌਤ ਹੋ ਗਈ ਸੀ। ਜਗਤਾਰ ਸਿੰਘ ਕਬੱਡੀ ਦਾ ਚੰਗਾ ਖਿਡਾਰੀ ਸੀ। ਸ਼ਰਾਬ ਵੀ ਕਾਫੀ ਪੀ ਜਾਂਦਾ ਸੀ। ਉਸ ਦਿਨ ਵੀ ਪੀਤੀ ਹੋਈ ਸੀ। ਉਸ ਤੋਂ ਪਿਛੋਂ ਉਸਦੀ ਪਤਨੀ ਅਮਰਜੀਤ ਕੌਰ, ਪੁੱਤਰ ਇੰਦਰਜੀਤ ਸਿੰਘ, ਪੁੱਤਰੀ ਕਿਰਨਜੀਤ ਅਤੇ ਪਿਤਾ ਜੰਗੀਰ ਸਿੰਘ ਅਤੇ ਦੋ ਭਰਾ ਮੰਦਰ ਸਿੰਘ ਅਤੇ ਗੁਰਬਖਸ਼ ਸਿੰਘ ਪਰਿਵਾਰ ਦੇ ਬਾਕੀ ਮੁੱਖ ਮੈਂਬਰ ਹਨ। ਜਗਤਾਰ ਸਿੰਘ ਦੀ ਵਿਦਿਅਕ ਯੋਗਤਾ ਦਸਵੀਂ ਜਮਾਤ ਵਿਚੋਂ ਰੀਅਪੀਅਰ ਸੀ। ਘਰ ਦਾ ਆਰਥਕ ਪੱਧਰ ਕਾਫੀ ਚੰਗਾ ਹੈ।

**ਪਤਨੀ ਨਾਲ ਮੁਲਾਕਾਤ :** ਪਤਨੀ ਦੇ ਦੱਸਣ ਅਨੁਸਾਰ, "ਕਈ ਮਹੀਨਿਆਂ ਤੋਂ ਪਿੰਡ ਵਿਚ ਗੱਲ ਚਲਦੀ ਸੀ ਕਿ ਮੇਰੇ ਪਤੀ ਨੇ ਸਿੱਖ ਵਾਲੇ ਦੁਬਾਰਾ ਜਨਮ ਲੈ ਲਿਆ ਹੈ ਪਰ ਸਾਨੂੰ ਤਾਂ ਇਸ ਵਿਚ ਕੋਈ ਸਚਾਈ ਨਹੀਂ ਲੱਗੀ ਤੇ ਨਾ ਹੀ ਅਸੀਂ ਉਸਨੂੰ ਮਿਲਣ/ਦੇਖਣ ਉਥੇ ਗਏ। ਫਿਰ ਜਦੋਂ ਉਹ ਸਾਡੇ ਪਿੰਡ ਆ ਹੀ ਗਏ ਤਾਂ ਅਸੀਂ ਕੀ ਕਰ ਸਕਦੇ ਸੀ। ਠਹਿਰੇ ਵੀ ਉਹ ਹਾਕਮ ਬਰਾੜ ਕੇ ਉਹਨਾਂ ਦੀਆਂ ਕੁੜੀਆਂ ਸਿੱਖ ਵਾਲੇ ਵਿਆਹੀਆਂ ਹੋਈਆਂ ਹਨ। ਉਸ ਨੇ ਸਾਡੇ ਪਰਿਵਾਰ ਦੇ ਕਿਸੇ ਮੈਂਬਰ ਨੂੰ ਨਹੀਂ ਪਛਾਣਿਆ। ਹੋਰ ਤਾਂ ਹੋਰ ਉਹ ਤਾਂ ਮੇਰਾ ਨਾਂ ਸੋਨੀਆ ਲੈਂਦਾ ਸੀ ਅਤੇ ਮੇਰੇ ਪੁਤਰ ਦਾ ਨਾਂ ਸੁਰਿੰਦਰ ਅਤੇ ਕੁੜੀ ਦਾ ਵੀ ਮੇਰੇ ਯਾਦ ਨਹੀਂ ਹੋਰ ਹੀ ਨਾਂ ਲਈ ਜਾਂਦਾ ਸੀ। ਮੈਂ ਤਾਂ ਉਸਨੂੰ ਇਥੋਂ ਤੱਕ ਕਿਹਾ ਕਿ ਜੇਕਰ ਉਸਦੀ ਕੋਈ ਚੀਜ ਰੱਖੀ ਹੋਈ ਹੈ ਤਾਂ ਦੱਸੇ ? ਜਾਂ ਜੋ ਵੀ ਉਸ ਸਮੇਂ ਕਿਸੇ ਨਾਲ ਲੈਣ ਦੇਣ ਸੀ ਦੱਸੇ ਪਰ ਉਹ ਤਾਂ ਕੁਝ ਵੀ ਨਹੀਂ ਦਸਦਾ ਸੀ। ਅਸਲ ਗੱਲ ਤਾਂ ਇਸ ਤਰਾਂ ਕਿ ਜਿਵੇਂ ਜਿਵੇਂ ਉਹਦੀ ਮਾਂ ਮੂਹਰੇ-ਮੂਹਰੇ ਬੋਲਦੀ ਜਾਂਦੀ ਹੈ ਉਹ ਹਾਂ ਨਾ ਕਰੀ ਜਾਂਦਾਂ ਜਿਵੇਂ ਮੁੰਡੇ ਨੂੰ ਮੂਹਰੇ ਕਰਕੇ

ਆਹ ਦੇਖ ਤੇਰਾ ਮੁੰਡਾ-ਤਾਂ ਮੁੰਡਾ ਹਾਂ ਵਿਚ ਸਿਰ ਹਿਲਾ ਦਿੰਦਾ ਆਦਿ। ਇਕ ਗੱਲ ਹੋਰ ਵੀਰ ਜੀ ਪਹਿਲਾਂ ਤਾਂ ਕਹਿੰਦੇ ਕਿ ਕੋਈ ਫੋਟੋ ਹੈ ਤਾਂ ਦਿਖਾਓ। ਮੈਂ ਪੇਟੀ ਵਿਚੋਂ ਕੱਢ ਕੇ ਇਕ ਫੋਟੋ ਦਿਖਾਈ। ਫਿਰ ਕਹਿਣ ਕੀ ਸਾਨੂੰ ਦੇ ਦਿਉ ਇਹ ਤਾਂ ਅਸੀਂ ਜਰੂਰ ਲੈ ਕੇ ਜਾਣੀ ਹੈ ਪਰ ਮੈਂ ਸਾਫ ਇਨਕਾਰ ਕਰ ਦਿੱਤਾ ਕਿ ਮੈਨੂੰ ਕੱਲ ਨੂੰ ਕੋਈ ਚੱਕਰ ਪਾਉਂਗੇ ਮੈਂ ਨਹੀਂ ਫੋਟੋ ਦੇਣੀ। ਇਕ ਗੱਲ ਹੋਰ ਵੀਰ ਜੀ, ਮੁੰਡੇ ਦੀ ਮਾਂ ਕਹਿੰਦੀ ਸੀ "ਕਿ ਪ੍ਰਮਾਤਮਾ ਨੇ ਉਹਨਾਂ ਤੇ (ਇਕੱਲਿਆਂ ਤੇ) ਬਿਪਤਾ (ਪੋਲੀਓ ਹੋਣ ਵਾਲੀ) ਪਾ ਦਿੱਤੀ ਹੈ ਸਾਨੂੰ ਤਾਂ ਹੁਣ ਇਹ ਝੱਲਣੀ ਹੀ ਪਊ।" ਵੀਰ ਜੀ ਅਸਲ ਗੱਲ ਤਾਂ ਇਹ ਹੈ ਕਿ ਜਿਹੜਾ ਇਸ ਜਹਾਨ ਤੋਂ ਤੁਰ ਗਿਆ ਉਸਨੇ ਵਾਪਸ ਕੀ ਆਉਣਾ। ਸਾਨੂੰ ਤਾਂ ਇਸ ਵਿਚ ਕੋਈ ਚਾਲ (ਸਾਜਸ਼) ਲੱਗਦੀ ਹੈ।

**ਬਲਦੇਵ ਸਿੰਘ ਨਾਲ ਮੁਲਾਕਾਤ :** ਬਲਦੇਵ ਸਿੰਘ ਜਗਤਾਰ ਸਿੰਘ ਦਾ ਸਭ ਤੋਂ ਨੇੜਲਾ ਦੋਸਤ ਸਰੀਕੇ ਵਿਚੋਂ ਸੀ। ਐਕਸੀਡੈਂਟ ਵਾਲੇ ਦਿਨ ਜਗਤਾਰ ਸਿੰਘ ਤੇ ਬਲਦੇਵ ਸਿੰਘ ਨੇ ਇਕੱਠਿਆਂ ਖਾਧੀ ਪੀਤੀ ਸੀ। ਉਸ ਨੇ ਦੱਸਿਆ ਕਿ ਐਕਸੀਡੈਂਟ ਸਮੇਂ ਤਿੰਨ ਜਣੇ ਜਾਂਦੇ ਸਨ ਜਦੋਂ ਉਹਨਾਂ ਅੱਗੋਂ ਇਕ ਟਰੈਕਟਰ ਆਉਂਦਾ ਦੇਖਿਆ ਜਿਸ ਦਾ ਡਰਾਈਵਰ ਸ਼ਰਾਬੀ ਹਾਲਤ ਵਿਚ ਸੀ। ਜਦੋਂ ਟਰੈਕਟਰ ਨੇੜੇ ਆਇਆ ਤਾਂ ਦੂਸਰੇ ਦੋ ਬਚਾ ਕਰ ਗਏ ਤੇ ਟਰੈਕਟਰ ਜਗਤਾਰ ਸਿੰਘ ਉਪਰ ਆ ਚੜ੍ਹਿਆ। ਬਲਦੇਵ ਦੇ ਦੱਸਣ ਅਨੁਸਾਰ ਜਿਸ ਘਰ ਵਿਚ ਬੱਚਾ ਠਹਿਰਿਆ ਹੋਇਆ ਸੀ ਉਥੇ ਉਸਨੂੰ ਮਿਲਣ/ਦੇਖਣ ਤਿੰਨ ਮੈਂਬਰ ਗੁਰਦੇਵ ਸਿੰਘ, ਮੰਦਰ ਸਿੰਘ ਅਤੇ ਗੁਰਦੇਵ ਸਿੰਘ ਫੌਜੀ ਗਏ ਉਹਨਾਂ ਚੋਂ ਕਿਸੇ ਨੂੰ ਵੀ ਨਹੀਂ ਪਛਾਣਿਆ ਜਦੋਂ ਕਿ ਤਿੰਨਾਂ ਵਿਚੋਂ ਇਕ ਉਸਦਾ ਸਕਾ ਭਰਾ ਸੀ। ਚਰਨਾ ਸ਼ਰਮਾ ਕਬੱਡੀ ਖਿਡਾਰੀ ਹੈ ਅਤੇ ਜਗਤਾਰ ਦਾ ਖਾਸ ਦੋਸਤ ਸੀ-ਉਸਨੂੰ ਵੀ ਨਹੀਂ ਪਛਾਣਿਆ।

**ਹੋਰ ਗਵਾਂਢੀਆਂ ਨਾਲ ਮੁਲਾਕਾਤ :** 2-3 ਹੋਰ ਨੇੜਲੇ ਗੁਆਂਢੀਆਂ ਨਾਲ ਮੁਲਾਕਾਤ ਕੀਤੀ ਜਿਨਾਂ ਨੇ ਇਹੀ ਕਿਹਾ ਕਿ ਸਾਨੂੰ ਤਾਂ ਉਸਨੇ ਬਿਲਕੁਲ ਨਹੀਂ ਪਛਾਣਿਆ। ਬਾਬੂ ਰਾਮ ਨੇ ਦੱਸਿਆ ਕਿ ਮੈਂ ਜਦੋਂ ਉਸ ਵੱਲ ਇਸ਼ਾਰਾ ਕੀਤਾ ਤਾਂ ਉਹ ਹੱਸ ਪਿਆ ਝੱਟ ਹੀ ਕਹਿਣ ਲੱਗ ਪਏ ਕਿ ਬਾਬੂ ਰਾਮ ਪਛਾਣ ਲਿਆ। ਧਰਮਪਾਲ ਜੋ ਬਿਲਕੁਲ ਗੁਆਂਢੀ ਹੈ ਨੂੰ ਵੀ ਨਹੀਂ ਪਛਾਣਿਆ।

ਕੁਲ ਮਿਲਾ ਕੇ ਸਾਰਿਆਂ ਸਮੇਤ ਪਰਿਵਾਰ ਦੀ ਇਕੋ ਰਾਏ ਬਣਦੀ ਸੀ ਕਿ ਕੋਈ ਵੀ ਗੱਲ ਅਜਿਹੀ ਨਹੀਂ ਜੋ ਬੱਚਾ ਪਿਛਲੇ ਜਨਮ ਦੀ ਦਸਦਾ ਹੋਵੇ ਜਾਂ ਸਾਡੇ ਪਿੰਡ ਆ ਕੇ ਦੱਸੀ ਹੋਵੇ ਸਾਥੋਂ ਜਿਥੇ ਮਰਜੀ ਜਾ ਕੇ ਕਹਾ ਲਵੋ।

**ਪੜਤਾਲ ਦਾ ਦੂਸਰਾ ਪੜਾਅ :** ਦੂਸਰੇ ਦਿਨ 6-10-92 ਨੂੰ ਬੱਚੇ ਨੂੰ ਕਲੀਨਿਕ ਵਿਚੋਂ ਛੁੱਟੀ ਮਿਲਣੀ ਸੀ ਸੋ ਸਵੇਰੇ 10 ਵਜੇ ਹੀ ਮੈਂ ਅਤੇ ਰਾਮਪੁਰਾ ਇਕਾਈ ਦੇ ਸਥਾਨਕ ਆਗੂ ਕਲੀਨਿਕ ਵਿਚ ਇਕੱਠੇ ਹੋ ਗਏ। ਡਾਕਟਰ ਸਾਹਿਬ ਅਪਰੇਸ਼ਨ ਥੀਏਟਰ ਵਿੱਚ ਸਨ ਜਿਨਾਂ ਨੇ ਬਾਹਰ ਆ ਕੇ ਬੱਚੇ ਨੂੰ ਰਲੀਵ ਕਰਨਾ ਸੀ। ਅਸੀਂ ਬੱਚੇ ਨਾਲ ਗੱਲਬਾਤ ਕਲੀਨਿਕ ਵਿਚ ਕਰਨੀ ਠੀਕ ਨਾ ਸਮਝੀ ਕਿਉਂਕਿ ਉਥੇ ਇਕ ਦਮ ਭੀੜ ਇਕੱਠੀ ਹੋ ਜਾਂਦੀ ਸੀ।-ਇਸ ਲਈ ਅਸੀਂ ਛੁੱਟੀ ਉਪਰੰਤ ਕੇਵਲ ਰਾਮਪੁਰਾ ਦੇ ਘਰ ਜਾਣ ਦਾ ਪ੍ਰੋਗਰਾਮ ਬਣਾ ਲਿਆ। ਲੜਕੇ ਦੇ ਮਾਪਿਆਂ ਨੇ ਨਾਂ ਚਾਹੁੰਦੇ ਹੋਏ ਵੀ ਹਲਕੀ ਜਿਹੀ ਹਾਂ ਭਰ ਦਿੱਤੀ। ਲੜਕੇ ਵੱਲੋਂ ਜੋ ਕੁਝ ਕਲੀਨਿਕ ਵਿੱਚ ਦਾਖਲ ਹੋਣ ਸਮੇਂ ਆਮ ਲੋਕਾਂ ਵੱਲੋਂ ਪੁੱਛੇ ਸਵਾਲਾਂ ਦੇ ਉਤਰ ਦਿੱਤੇ ਗਏ ਉਹ ਹੇਠ ਲਿਖੇ ਅਨੁਸਾਰ ਹਨ।

**(ਪਿਛਲੇ ਜਨਮ ਸਬੰਧੀ ਵੇਰਵੇ)**

ਨਾਂ—ਤਾਰ ਗਿਆਨੀ
ਪਿਤਾ ਦਾ ਨਾਂ—ਜੰਗੀਰ ਸਿੰਘ
ਪਤਨੀ ਦਾ ਨਾਂ—ਅਮਰਜੀਤ ਕੌਰ
ਪੁੱਤਰ ਦਾ ਨਾਂ—ਇੰਦਰਜੀਤ
ਪੁਤਰੀ ਦਾ ਨਾਂ—ਕਿਰਨਾਂ
ਪਿੰਡ—ਸਿਰੀਏ ਵਾਲਾ
ਮੌਤ ਦਾ ਕਾਰਨ—ਟਰੈਕਟਰ ਹੇਠ ਆ ਕੇ
ਸ਼ੌਕ—ਕੌਡੀ ਖੇਡਣਾ
ਪੜਾਈ—ਦਸ ਪਾਸ

ਇਸ ਤੋਂ ਇਲਾਵਾ ਇਕ ਵਾਰ ਸੱਪ ਲੜਨ ਦੀ ਘਟਨਾ ਦਾ ਵੀ ਜਿਕਰ ਕਰਦਾ ਹੈ।

ਜਨਮ (ਮਾਪਿਆਂ ਦੇ ਦੱਸਣ ਅਨੁਸਾਰ) 27 ਜੇਠ 1988 ਭਾਵ 11 ਜੂਨ 1988



**ਮਾਪਿਆਂ (ਖਾਸ ਕਰ ਮਾਂ) ਤੋਂ ਪੜਤਾਲ :** ਉਹਨਾਂ ਦੇ ਦੱਸਣ ਅਨੁਸਾਰ ਇਸਨੇ ਸ਼ੁਰੂ ਵਿਚ ਜਦੋਂ ਬੋਲਣਾ ਸ਼ੁਰੂ ਕੀਤਾ ਤਾਂ ਇਹ ਉਦੋਂ ਤੋਂ ਹੀ ਕਹਿੰਦਾ ਕਿ ਮੇਰਾ ਪਿੰਡ ਸਿਰੀਏ ਵਾਲਾ ਹੈ। ਉਸ ਤੋਂ ਬਾਅਦ ਇਸਨੇ ਹੌਲੀ-2 ਆਪਣਾ ਨਾਂ ਤਾਰ ਗਿਆਨੀ ਦੱਸਣਾ ਸ਼ੁਰੂ ਕੀਤਾ ਫਿਰ ਪਿਓ ਦਾ ਅਤੇ ਫਿਰ ਸਾਰੇ ਪਰਿਵਾਰ ਦਾ ਦੱਸਣ ਲੱਗ ਗਿਆ। ਫਿਰ ਇਸਨੇ ਕਹਿਣਾ ਸ਼ੁਰੂ ਕੀਤਾ ਕਿ ਮੈਨੂੰ ਮੇਰੇ ਪਿੰਡ ਲੈ ਕੇ ਚੱਲੋ, ਜੇ ਮੇਰੀਆਂ ਲੱਤਾਂ ਠੀਕ ਹੁੰਦੀਆਂ ਤਾਂ ਮੈਂ ਅਪਣੇ ਆਪ ਜਾ ਆਉਣਾ ਸੀ। ਫਿਰ ਅਸੀਂ ਇਸਨੂੰ 29-8-92 ਨੂੰ ਇਸ ਦੇ ਪਿਛਲੇ ਪਿੰਡ ਸਿਰੀਏਵਾਲੇ ਲੈਕੇ ਗਏ ਜਿਥੇ ਇਸ ਨੇ ਆਪਦੇ ਸਾਰੇ ਪਰਿਵਾਰ ਨੂੰ ਪਛਾਣ ਲਿਆ। ਆਂਢੀਆਂ-ਗੁਆਂਢੀਆਂ ਨੂੰ ਵੀ ਸਾਰਿਆਂ ਨੂੰ ਪਛਾਣਿਆ ਅਤੇ ਨਾਂ ਲੈ ਕੇ ਬੁਲਾਇਆ। ਇਸ ਦੀ ਪਤਨੀ ਨੇ ਵੀ ਕਿਹਾ ਕਿ ਇਸਦੀ ਹਰ ਚੀਜ (ਸ਼ਕਲ ਸੂਰਤ) ਮੇਰੇ ਪਤੀ ਵਰਗੀ ਹੈ। ਮੌਤ ਹੋਣ ਬਾਰੇ ਵੀ ਦੱਸਿਆ ਕਿ ਇਹ ਦਸਦਾ ਹੈ ਕਿ ਮੈਂ ਸਾਈਕਲ ਦੀ ਚੇਨ ਚੜਾ ਰਿਹਾ ਸੀ ਕਿ ਇਕ ਟਰੈਕਟਰ ਵਾਲੇ ਨੇ ਉਪਰ ਦੀ ਟਰੈਕਟਰ ਲੰਘਾ ਦਿੱਤਾ। ਫਿਰ ਮੈਨੂੰ ਲੁਧਿਆਣੇ ਲੈ ਗਏ ਉਥੇ ਜਾਣ ਸਾਰ ਹੀ(ਡਾਕਟਰਾਂ ਦੇ ਚੈੱਕ ਕਰਨ ਤੋਂ ਪਹਿਲਾਂ)ਮੇਰੀ ਮੌਤ ਹੋ ਗਈ। ਮੈਂ ਮਰਨ ਤਕ ਹਾਏ ਨਹੀਂ ਕੀਤੀ। ਲੱਤਾਂ ਨੂੰ ਪੋਲੀਓ ਦਾ ਹੋਣਾ ਵੀ ਟਰੈਕਟਰ ਦੇ ਲੱਤਾਂ ਉਪਰ ਦੀ ਲੰਘਣਾ ਹੀ ਬਿਆਨਿਆ ਜਾਂਦਾ ਹੈ।

(ਨੋਟ : ਮਾਪਆਂ ਨਾਲ ਗੱਲਬਾਤ ਕਰਦੇ ਸਮੇਂ ਉਹਨਾਂ ਨੂੰ ਇਹ ਨਹੀਂ ਦੱਸਿਆ ਗਿਆ ਸੀ ਕਿ ਅਸੀਂ ਪਹਿਲਾਂ ਹੀ ਸਿਰੀਏਵਾਲੇ ਜਾ ਆਏ ਹਾਂ ਕਿਉਂਕਿ ਇਸ ਤਰਾਂ ਕਰਨ ਨਾਲ ਉਹਨਾਂ ਆਪਣੀ ਘੜੀ ਕਹਾਣੀ ਵਿਚ ਫਰਕ ਪਾ ਲੈਣਾ ਸੀ)

ਲੜਕੇ ਨੂੰ ਲੱਗਭਗ 12 ਵਜੇ ਕਲੀਨਿਕ ਵਿਚੋਂ ਛੁੱਟੀ ਮਿਲੀ। ਛੁੱਟੀ ਮਿਲਦੇ ਸਾਰ ਹੀ ਵਾਰਡ ਵਿੱਚ ਦਾਖਲ ਮਰੀਜਾਂ ਦੇ ਵਾਰਸਾਂ ਵਲੋਂ ਸ਼ਰਧਾ/ਪਹੁੰਚ ਅਨੁਸਾਰ ਲੜਕੇ ਨੂੰ 5-10 20 ਰੁਪਏ ਦਾ ਮੱਥਾ ਟੇਕਿਆ ਗਿਆ। ਡਾਕਟਰ ਨੇ ਵੀ ਆਪਣੀ ਸ਼ਰਧਾ ਦਿਖਾਉਂਦੇ ਹੋਏ 2200 ਰੁਪਏ ਦੇ ਬਿਲ ਵਿਚੋਂ 500 ਰੁਪਏ ਘੱਟ ਵਸੂਲ ਕੀਤੇ।

ਛੁੱਟੀ ਹੋਣ ਉਪਰੰਤ ਲੜਕਾ ਉਸਦੇ ਮਾਤਾ ਪਿਤਾ ਅਤੇ 2-3 ਹੋਰ ਸਾਂਭ ਸੰਭਾਲ ਵਾਲੇ ਮੈਂਬਰਾਂ ਨੂੰ ਕੇਵਲ ਦੇ ਘਰ ਲਿਜਾਇਆ ਗਿਆ। ਚੰਗਾ ਚਾਹ-ਪਾਣੀ ਦਾ ਪ੍ਰਬੰਧ ਕੀਤਾ। ਲੜਕੇ ਨੂੰ ਖੁਸ਼ ਕਰਨ ਦਾ ਹਰ ਉਪਰਾਲਾ ਕੀਤਾ। ਉਸ ਦੀ ਸਹੂਲਤ ਲਈ ਯਾਦਵਿੰਦਰ ਸਿੰਘ ਭਦੌੜ ਨੂੰ ਵੀ ਨਾਲ ਲੈ ਲਿਆ ਸੀ ਕਿਉਂਕਿ ਲੜਕਾ ਉਸ ਨਾਲ ਕਾਫੀ ਘੁਲਿਆ ਮਿਲਿਆ ਸੀ। ਪਰ ਦੋ ਘੰਟੇ ਦੇ ਜੋਰਦਾਰ ਯਤਨਾਂ ਦੇ ਬਾਵਜੂਦ ਵੀ ਲੜਕੇ ਨੇ ਕੁਝ ਪੱਲੇ ਨਾ ਪਾਇਆ ਸਗੋਂ ਜਦੋਂ ਮਾਪਿਆਂ ਤੋਂ ਪੁੱਛ ਗਿੱਛ ਕਰ ਰਹੇ ਸੀ ਤਾਂ ਵਿਚ ਦੀ ਇਕ ਵਾਰ ਬੱਚੇ ਨੇ ਕਿਹਾ ਮੰਮੀ ਸੱਪ ਵਾਲੀ ਗੱਲ ਵੀ ਦੱਸ ਦੇਵੋ। ਇਸ ਤੋਂ ਬਿਨਾਂ ਕੁੱਝ ਨਹੀਂ। ਸਾਰਿਆਂ ਨੂੰ ਜਾਣ ਦਿੱਤਾ ਗਿਆ ਅਤੇ ਪੜਤਾਲ ਅਗਲੇ ਕਿਸੇ ਦਿਨ ਉਸਦੇ ਪਿੰਡ ਜਾਕੇ ਕਰਨ ਦਾ ਫੈਸਲਾ ਲਿਆ ਗਿਆ।

**ਸਿਖਵਾਲਾ ਵਿਖੇ ਜਾਂਚ ਟੀਮ :** 8-10-92 ਨੂੰ ਜੇਟਾ ਸਿੰਘ ਰਾਮਪੁਰਾ, ਕ੍ਰਿਸ਼ਨ ਬਰਗਾੜੀ ਅਤੇ ਬਰਗਾੜੀ ਇਕਾਈ ਦੇ ਦੋ ਮੈਂਬਰ ਹੋਰ ਸਿਖਵਾਲਾ ਪਹੁੰਚੇ। ਬਹੁਤ ਜਿਆਦਾ ਜੋਰ ਲਾਉਣ ਤੇ 30-35 ਪ੍ਰਸ਼ਨਾਂ ਵਿਚੋਂ ਹੇਠ ਲਿਖੇ 7-8 ਪ੍ਰਸ਼ਨਾਂ ਦੇ ਉਤਰ ਦਿਤੇ। ਬਹੁਤੇ ਸੁਆਲਾਂ ਦੇ ਜੁਆਬ ਸਮੇਂ ਇਹੀ ਕਹਿੰਦਾ ਮੈਂ ਨਹੀਂ ਦਸਦਾ, ਮੈਨੂੰ ਨਹੀਂ ਪਤਾ ਆਦਿ ਆਦਿ।

1 ਸਕੂਲ ਦਾ ਨਾਂ ਕੀ ਸੀ-ਪਤਾ ਨਹੀਂ।
2 ਸਕੂਲ ਕਿਸ ਤਰਾਂ ਜਾਂਦਾ ਸੀ-ਕੰਧ ਟੱਪ ਕੇ।
2 ਸਕੂਲ ਕਿਸ ਤਰਾਂ ਜਾਂਦਾ ਸੀ-ਕੰਧ ਟੱਪ ਕੇ।
੬ ਸਕੂਲ ਵਿੱਚ ਕਿੰਨੀਆਂ ਛੁੱਟੀਆਂ ਹੁੰਦੀਆਂ ਸਨ-ਜਿੰਨਾਂ ਚਿਰ ਪੜਿਆ ਕੋਈ ਛੁੱਟੀ ਨਹੀਂ ਹੋਈ।
4 ਕੌਣ ਕੌਣ ਅਧਿਆਪਕ ਪੀਰਡ ਲਾਉਂਦਾ ਸੀ-ਕੋਈ ਪੀਰਡ ਨਹੀਂ ਲਗਦਾ ਸੀ।
5 ਤੇਰੇ ਕੋਲ ਕਿਹੜੀਆਂ 2 ਕਿਤਾਬਾਂ ਸਨ-3-4 ਕਿਤਾਬਾਂ ਤੇ 11 ਕਾਪੀਆਂ।
6 ਸਕੂਲ ਕਿੰਨੇ ਵਜੇ ਲਗਦਾ ਸੀ-18 ਵਜੇ।
7 ਵਰਦੀ ਦਾ ਰੰਗ ਕਿਹੋ ਜਿਹਾ ਸੀ-ਗੂੜਾ ਲਾਲ।
8 ਸਕੂਲ ਸਮੇਂ ਕਿਹੜੀ ਖੇਡ ਖੇਡਦਾ ਸੀ-ਡੀਟੀਆਂ ਖੇਡਦਾ ਸੀ।

ਉਪਰੋਕਤ ਪੜਤਾਲ ਤੋਂ ਬਹੁਤ ਸਾਰੀਆਂ ਗੱਲਾਂ ਪਾਠਕਾਂ ਨੂੰ ਮਿਲਣਗੀਆਂ ਜਿਨ੍ਹਾਂ ਦੇ ਆਧਾਰ ਤੇ ਪੁਨਰ ਜਨਮ ਦੀ ਕਹਾਣੀ ਰੱਦ ਹੁੰਦੀ ਹੈ। ਮੋਟੇ ਤੌਰ ਤੇ ਲੜਕੇ ਦਾ ਜਨਮ 11 ਜੂਨ 1988 ਹੈ ਜਦੋਂ ਕਿ ਜਗਤਾਰ ਸਿੰਘ ਦੀ ਮੌਤ 20 ਨਵੰਬਰ 1988 ਨੂੰ ਹੁੰਦੀ ਹੈ। ਇਸਦੇ ਨਾਲ ਹੋਰ ਕਿਸੇ ਸਬੂਤ ਦੀ ਉਂਜ ਤਾਂ ਲੋੜ ਨਹੀਂ ਰਹਿ ਜਾਂਦੀ।

● ਪਿਛਲੇ ਪ੍ਰੀਵਾਰ ਦੇ ਸਹੀ ਨਾਂ ਸਿਰਫ ਸਿਰੀਏਵਾਲੇ ਪਿੰਡ ਰਾਤ ਕੱਟਣ ਤੋਂ ਬਾਅਦ ਹੀ ਦੱਸੇ ਗਏ।

● ਉਹ ਸਿਰਫ ਉਹਨਾਂ 7-8 ਸੁਆਲਾਂ ਦੇ ਹੀ ਜੁਆਬ ਦਿੰਦਾ ਹੈ ਜਿਹੜੇ ਉਸ ਨੂੰ ਸਿਖਾਏ ਗਏ ਹਨ ਜਾਂ ਆਮ ਵਿਅਕਤੀ ਪੁਨਰ ਜਨਮ ਦੇ ਸਬੰਧ ਵਿੱਚ ਕਰ ਸਕਦਾ ਹੈ ਜਿਵੇਂ ਨਾਂ, ਪਿਤਾ ਦਾ ਨਾਂ, ਪਤਨੀ ਦਾ ਨਾਂ, ਬੱਚਿਆਂ ਦਾ ਨਾਂ ਪਿੰਡ ਦਾ ਨਾਂ ਆਦਿ ਆਦਿ।

● ਕੋਈ ਵੀ ਪ੍ਰਸ਼ਨ ਜਿਹੜਾ ਉਹਨੂੰ ਪਹਿਲਾਂ ਸਿਖਾਇਆ ਨਹੀਂ ਗਿਆ ਉਹ ਭਾਵੇਂ ਜਗਤਾਰ ਸਿੰਘ ਦੀ ਜਿੰਦਗੀ ਨਾਲ ਕਿੰਨਾਂ ਵੀ ਨੇੜੇ ਦਾ ਕਿਉਂ ਨਾ ਹੋਵੇ ਉਹ ਨਹੀਂ ਦਸਦਾ।

★ ਉਸ ਨੂੰ ਘਟਨਾਵਾਂ ਰਟਾਈਆਂ ਹੋਈਆਂ ਹਨ ਜੇਕਰ ਭੁੱਲ ਜਾਵੇ ਤਾਂ ਸਹਾਇਕ (ਮਾਂ) ਉਦੋਂ ਹੀ ਬੋਲ ਦਿੰਦੀ ਹੈ ਕਿ ਪੁੱਤਰ ਘਿਉ ਪੀਣ ਵਾਲੀ ਗੱਲ ਵੀ ਦੱਸ ਦੇ ਜਾਂ ਇਕ ਫਲਾਣ ਗੱਲ ਰਹਿ ਗਈ ਉਹ ਵੀ ਦੱਸ ਦੇ।

**ਅਸਲੀਅਤ** : 11 ਜੂਨ 1988 ਨੂੰ ਆਪ ਦੀ ਤਰਾਂ ਹੀ ਬਲਦੇਵ ਸਿੰਘ ਦੇ ਘਰ ਇਕ ਲੜਕੇ ਨੇ ਜਨਮ ਲਿਆ/ਲੜਕਾ ਸਵਾ ਦੋ ਸਾਲ ਠੀਕ ਠਾਕ ਰਿਹਾ ਉਸਤੋਂ ਬਾਦ ਉਸਨੂੰ ਪੋਲੀਓ ਦਾ ਅਟੈਕ ਹੋ ਗਿਆ। ਨੀਮ ਹਕੀਮਾਂ ਦੇ ਇਲਾਜ ਤੋਂ ਬਾਅਦ ਉਸ ਦਾ ਇਲਾਜ ਪੋਲੀਓ ਦੇ ਮਾਹਰ ਡਾਕਟਰ ਤੋਂ ਰਾਮਪੁਰੇ ਤੋਂ ਕਰਾਉਣਾ ਸ਼ੁਰੂ ਕਰ ਦਿੱਤਾ। ਸਿਰੀਏਵਾਲੇ ਤੋਂ ਹਾਕਮ ਸਿੰਘ ਬਰਾੜ ਦੀ ਇਕ ਲੜਕੀ ਸਿੱਖ ਵਾਲੇ 7-8 ਸਾਲ ਪਹਿਲਾਂ ਵਿਆਹੀ ਹੋਈ ਹੈ ਅਤੇ ਦੂਸਰੀ ਲੜਕੀ 9-10 ਮਹੀਨੇ ਪਹਿਲਾਂ ਹੀ ਉਸੇ ਪਿੰਡ ਬਲਦੇਵ ਸਿੰਘ ਕੇ ਨੇੜਲੇ ਘਰਾਂ ਵਿਚ ਵਿਆਹੀ ਗਈ। ਉਸ ਘਰ (ਜਿਥੇ ਦੂਸਰੀ ਲੜਕੀ ਵਿਆਹੀ) ਦਾ ਬਲਦੇਵ ਸਿੰਘ ਦੇ ਘਰ ਨਾਲ ਬਹੁਤ ਨੇੜਲਾ ਸੰਪਰਕ ਹੈ। ਲਗਭਗ ਦੂਸਰੀ ਲੜਕੀ ਦੇ ਵਿਆਹ ਵਾਲੇ ਸਮੇਂ ਤੋਂ ਬਾਅਦ ਹੀ ਇਸ ਪੁਨਰ ਜਨਮ ਦੀ ਕਹਾਣੀ ਦੀ ਸ਼ੁਰੂਆਤ ਹੁੰਦੀ ਹੈ।

ਬਲਦੇਵ ਸਿੰਘ ਇਕ ਨਸ਼ਈ ਕਿਸਮ ਦਾ ਆਦਮੀ ਹੈ ਅਰਥਾਤ ਹਾਲਤ ਮਾੜੀ ਹੀ ਹੈ। ਤੇ ਉਹ ਇਸ ਮਸਲੇ ਤੋਂ ਲਗਭਗ ਅਵੇਸਲਾ ਹੀ ਹੈ। ਇਸ ਕਹਾਣੀ ਨੂੰ ਇਥੇ ਤੱਕ ਵਿਕਸਤ ਕਰਨ ਵਿੱਚ ਲੜਕੇ ਦੀ ਮਾਂ ਦਾ ਰੋਲ ਹੈ ਇਸ ਗੱਲ ਦੀ ਹਰ ਆਦਮੀ ਨੂੰ ਪਹਿਲੀ ਮੁਲਾਕਾਤ ਤੇ ਹੀ ਹੋ ਜਾਂਦੀ ਹੈ।

ਪਹਿਲਾਂ ਪਹਿਲ ਲੜਕਾ ਸਿਰਫ ਇਹ ਕਹਿੰਦਾ ਸੀ ਕਿ ਉਸਦਾ ਪਿੰਡ ਸਿਰੀਏਵਾਲਾ ਹੈ। ਯੋਜਨਾ ਵੱਧ ਤਰੀਕੇ ਨਾਲ ਇਹ ਸੂਚਨਾ ਤਾਰ ਗਿਆਨੀ ਦੇ ਪ੍ਰੀਵਾਰ ਨੂੰ ਦਿੱਤੀ ਗਈ। ਪਰ ਪ੍ਰੀਵਾਰ ਨੇ ਇਸ ਨੂੰ ਨਾ ਗੌਲਿਆ। ਇਧਰ ਡਾ. ਉਜਾਗਰ ਸਿੰਘ ਦੇ ਇਲਾਜ ਦਾ ਸਿਖਰ ਵੀ ਨੇੜੇ ਆ ਰਿਹਾ ਸੀ। 28-8-92 ਨੂੰ ਡਾ. ਨੇ ਅਪ੍ਰੇਸ਼ਨ ਦੀ ਤਾਰੀਖ ਦੇ ਦਿੱਤੀ ਅਤੇ ਹੋਣ ਵਾਲੇ ਖਰਚੇ ਤੋਂ ਜਾਣੂ ਕਰਾ ਦਿੱਤਾ। ਇਥੇ ਤੁਰੰਤ ਫੈਸਲਾ ਲਿਆ ਗਿਆ ਕਿ ਸਿਰੀਏਵਾਲੇ ਵਿਖੇ ਜਾਇਆ ਜਾਵੇ। ਫੈਸਲੇ ਤੇ ਅਮਲ ਕੀਤਾ ਗਿਆ। ਉਥੇ ਜਾ ਕੇ ਪਰਿਵਾਰ ਦਾ ਸਹਿਯੋਗ ਭਾਵੇਂ ਨਹੀਂ ਮਿਲਿਆ ਪਰ ਕੁੱਝ ਗੱਲਾਂ ਜੋ ਗਲਤ ਦਸਦੇ ਸਨ ਦੀ ਦਰੁਸਤੀ ਕਰ ਲਈ ਗਈ। ਸਿਰੀਏਵਾਲੇ ਜਾਣ ਸਮੇਂ ਰਾਤ ਹਾਕਮ ਸਿੰਘ ਬਰਾੜ ਕੇ ਘਰ ਕੱਟੀ ਗਈ ਜਿਥੇ ਰਹਿ ਕੇ ਨਾਵਾਂ ਅਤੇ ਘਟਨਾਵਾਂ ਦੀ ਹਾਸਲ ਹੱਦ ਤੱਕ ਦਰੁਸਤੀ ਕੀਤੀ ਗਈ। ਹਾਕਮ ਸਿੰਘ ਦਾ ਪਰਿਵਾਰ ਇਸ ਕਹਾਣੀ ਵਿੱਚ ਅਣਜਾਣੇ ਵਿਚ ਵਰਤਿਆ ਗਿਆ ਹੋ ਸਕਦਾ ਹੈ।

**ਕਹਾਣੀ ਦਾ ਰੰਗ ਕਲੀਨਿਕ ਵਿੱਚ** : ਬਹੁਤ ਕੁੱਝ ਸਿੱਖ ਸਿਖਾ ਲੈਣ ਤੋਂ ਬਾਅਦ ਕਲੀਨਿਕ ਵਿੱਚ ਦਾਖਲ ਹੋਣ ਦਾ ਸਮਾਂ ਵੀ ਆ ਗਿਆ। ਹੁਣ ਲੜਕੇ ਦੇ ਕਥਿਤ ਪਹਿਲੇ ਜਨਮ ਸਥਾਨ ਵਾਲੇ ਪਰਿਵਾਰ ਦੇ ਇਸ ਪੁਨਰ-ਜਨਮ ਦੀ ਮਨ-ਘੜਤ ਕਹਾਣੀ ਨੂੰ ਬਿਲਕੁੱਲ ਨਜਰ ਅੰਦਾਜ ਕਰਨ ਤੇ ਕਹਾਣੀ ਦਾ ਮੁੱਖ ਹੋਰ ਧਾਰਾ ਵੱਲ ਮੋੜਨ ਦਾ ਯਤਨ ਸ਼ੁਰੂ ਹੋ ਗਿਆ। ਕਿਹਾ ਜਾਣ ਲੱਗ ਪਿਆ ਕਿ ਲੜਕਾ ਪੁਨਰ-ਜਨਮ ਦੇ ਨਾਲ ਨਾਲ ਸੱਚੀਆਂ ਭਵਿੱਖ-ਬਾਣੀਆਂ ਵੀ ਕਰਦਾ ਹੈ ਜਿਸ ਤਰਾਂ ਸਕੀਮ ਨਾਲ ਦੱਸਿਆ ਜਾਂਦਾ ਹੈ ਕਿ ਰਿਸ਼ਤੇਦਾਰੀ ਵਿਚੋਂ 2 ਲੜਕੀਆਂ ਦਾ ਕਾਫੀ ਵੱਡਾ ਐਕਸੀਡੈਂਟ ਹੋ ਗਿਆ ਸੀ। ਲੜਕਾ ਕਹਿੰਦਾ ਠੀਕ ਹੋ ਜਾਣਗੀਆਂ ਉਹ ਠੀਕ ਹੋ ਗਈਆਂ। ਇਕ ਹੋਰ ਰਿਸ਼ਤੇਦਾਰ ਨੂੰ ਕਿਹਾ ਤੇਰੇ ਸੱਟ ਵੱਜੇਗੀ ਤਾਂ ਉਸ ਦਾ ਉਸੇ ਦਿਨ ਐਕਸੀਡੈਂਟ ਹੋ ਗਿਆ ਤੇ ਉਸਦੇ ਨੱਕ ਤੇ ਸੱਟ ਵੱਜੀ ਆਦਿ ਆਦਿ।

ਕਲੀਨਿਕ ਵਿੱਚ ਬਹੁਤ ਸਾਰੇ ਪਿੰਡਾਂ ਦੇ ਮਰੀਜ ਤੇ ਮਰੀਜਾਂ ਦੇ ਵਾਰਸ ਸਨ। ਹੋ ਸਕਦਾ ਹੈ ਜਦੋਂ ਤੱਕ ਤੁਹਾਡੇ ਕੋਲ ਇਹ ਰਿਪੋਰਟ ਪਹੁੰਚੇ, ਭਵਿੱਖਬਾਣਿਆਂ ਦੀ ਆਸ ਲੈਕੇ ਲੋਕੀਂ ਸਿੱਖਵਾਲੇ ਵੱਲ ਨੂੰ ਵਹੀਰਾਂ ਘੱਤ ਦੇਣ।



**ਕੁੱਝ ਸ਼ਪਸ਼ਟੀਕਰਨ** : ਕ੍ਰਿਸ਼ਨ ਬਰਗਾੜੀ ਵੱਲੋਂ ਪੁੱਛੇ ਸੁਆਲਾਂ ਦੇ ਜੋ ਉਤਰ ਉਸ ਨੇ ਦਿੱਤੇ ਉਹ ਆਪਣੀ ਹੁਣ ਵਾਲੀ ਜਿੰਦਗੀ ਨਾਲ ਸਬੰਧਤ ਹੀ ਹਨ ਜਿਵੇਂ ਸਕੂਲ ਕੰਧ ਟੱਪ ਕੇ ਜਾਣ ਦਾ ਮਤਲਬ ਹੈ ਕਿ ਉਹਨਾਂ ਦਾ ਹੁਣ ਵਾਲਾ ਘਰ ਸਕੂਲ ਦੇ ਬਿਲਕੁੱਲ ਨਾਲ ਹੈ ਤੇ ਆਮ ਤੌਰ ਤੇ ਬੱਚੇ ਉਸ ਨੂੰ ਕੰਧ ਟੱਪਾ ਕੇ ਖੇਡਣ ਲੈ ਜਾਂਦੇ ਹਨ ਤੇ ਉਥੇ ਉਹ ਡੀਟੀਆਂ ਨਾਲ ਹੀ ਖੇਡਦਾ ਹੈ।

**ਉਸ ਵਲੋਂ ਦਿੱਤੇ ਜਾਂਦੇ ਪ੍ਰਭਾਵਸ਼ਾਲੀ ਉੱਤਰ**-ਉਹ ਬੱਚਾ 4 ਸਾਲ ਤੇ 4 ਮਹੀਨੇ ਦਾ ਹੈ। ਇਤਨੀ ਕੁ ਉਮਰ ਦਾ ਬੱਚਾ ਜੇਕਰ ਥੋੜਾ ਜਿਹਾ ਵੀ ਧਿਆਨ ਦੇਵੇ ਤਾਂ ਉਹ ਇਤਨੀਆਂ ਕੁ ਗੱਲਾਂ ਅਸਾਨੀ ਨਾਲ ਸਿੱਖ ਸਕਦਾ ਹੈ। ਦੂਸਰਾ ਜਦੋਂ ਉਸ ਨੂੰ ਪੁੱਛਣ ਵਾਲਾ ਮਿੰਨਤ ਜਿਹੀ ਕਰਕੇ ਪੁੱਛਦਾ ਹੈ ਤਾਂ ਉਹ ਆਪਣੇ ਜੁਆਬ ਨੂੰ ਘੋਟਕੇ ਜਿਹੇ ਉਤਰ ਦਿੰਦਾ ਹੈ। ਤੀਸਰਾ-ਕਿਉਂਕਿ ਉਸਨੂੰ ਬਹੁਤ ਸਮਾਂ ਆਪਦੀ ਉਮਰ ਤੋਂ ਬਹੁਤ ਵੱਡੇ ਵਿਅਕਤੀਆਂ ਵਿੱਚ ਗੁਜ਼ਾਰਨਾ ਪੈਂਦਾ ਹੈ ਜਿਸ ਕਾਰਨ ਉਸਦਾ ਵਿਕਾਸ ਵੀ ਆਮ ਬੱਚਿਆਂ ਦੀ ਤਰਾਂ ਨਹੀਂ ਹੋਇਆ ਹੋਇਆ।

**ਡਾਕਟਰ ਦਾ ਸਹਿਮਤ ਹੋਣਾ** : ਇਹ ਵੀ ਸਾਡੇ ਸਮਾਜ ਦਾ ਦੁਖਾਂਤ ਹੀ ਹੈ ਕਿ ਬਹੁਤ ਸਾਰੇ ਵੱਧ ਪੜੇ ਲਿਖੇ (ਡਿਗਰੀਆਂ ਵਾਲੇ) ਵਿਅਕਤੀ ਆਪਣੇ ਸੋਚਣ ਦਾ ਆਜ਼ਾਦ ਢੰਗ ਨਹੀਂ ਬਣਾਉਂਦੇ, ਜਿਸ ਤਰਾਂ ਆਮ ਵਿਅਕਤੀ (ਬਹੁ-ਗਿਣਤੀਆਂ) ਸੋਚਦੀ ਹੈ ਉਸੇ ਤਰਾਂ ਸੋਚਣ ਦਾ ਪੱਧਰ ਰਖਦੇ ਹਨ ਨਹੀਂ ਤਾਂ ਕੀ ਜਿਸ ਤਰਾਂ ਬੱਚਾ ਡਾਕਟਰ ਦੇ ਵਿਸ਼ਵਾਸ਼ ਵਿੱਚ ਸੀ ਉਸ ਨੂੰ ਵਧੀਆ ਢੰਗ ਨਾਲ ਨਵੇਂ ਸੁਆਲ ਪੁੱਛ ਕੇ ਕਹਾਣੀ ਨੂੰ ਰੱਦ ਕਰ ਸਕਦਾ ਸੀ। ਦੂਸਰਾ ਜਦੋਂ ਕੋਈ ਮਾਹਿਰ ਕਿਸੇ ਗੱਲ ਤੇ ਮੋਹਰ ਲਾਉਂਦਾ ਹੈ ਤਾਂ ਇਸਦਾ ਨੁਕਸਾਨ ਆਮ ਆਦਮੀ ਨਾਲੋਂ ਕੀਤੀ/ਕਹੀ ਗੱਲ ਨਾਲੋਂ ਵੱਧ ਪ੍ਰਭਾਵ ਪੈਂਦਾ ਹੈ ਭਾਵ ਵੱਧ ਨੁਕਸਾਨ-ਦੇਹ ਹੈ।

**ਕਹਾਣੀ ਦੇ ਪਿੱਛੇ ਕੰਮ ਕਰਦੇ ਵਿਅਕਤੀ ਤੇ ਕਾਰਨ** :
ਜਿਹੋ ਜਿਹਾ ਇਹ ਮਸਲਾ ਹੈ ਸਾਜਸ਼ ਦੇ ਬੇ-ਨਕਾਬ ਹੋਣ ਦੇ ਡਰ ਕਾਰਨ ਕਹਾਣੀ ਨਾਲ ਸਬੰਧਤ ਕੋਈ ਵੀ ਵਿਅਕਤੀ ਪੂਰੇ ਸੁਆਲਾਂ ਦੇ ਜੁਆਬ ਦੇਣ ਨੂੰ ਤਿਆਰ ਨਹੀਂ, ਨਹੀਂ ਤਾਂ ਪੇਸ਼ ਕੀਤੇ ਗਏ ਕਾਰਨਾਂ ਵਿੱਚ ਅਤੇ ਸ਼ਾਮਲ ਮੈਂਬਰਾਂ ਨੂੰ ਹੋਰ ਵੀ ਵਿਸਥਾਰ ਵਿੱਚ ਬੇ-ਪੜਦ ਕੀਤਾ ਜਾ ਸਕਦਾ ਸੀ।

**ਬੱਚੇ ਨੂੰ ਸਿਖਾਉਣ ਦਾ ਢੰਗ** : ਬੱਚੇ ਨੂੰ ਸਾਰੀਆਂ ਘਟਨਾਵਾਂ ਨਾਂ ਆਦਿ ਸਿਖਾਉਣ ਦਾ ਕੰਮ ਉਸਦੀ ਮਾਂ ਬੜੀ ਕਲਾ ਭਰਪੂਰ ਵਿਧੀ ਨਾਲ ਕਰਦੀ ਹੈ। ਸਾਡੇ ਸਾਹਮਣੇ ਉਸ ਨੂੰ ਦੋ ਸਵਾਲ ਸਿਖਾਏ ਗਏ ਜੋ ਨਵੇਂ ਵੀ ਹਨ। ਜਦੋਂ ਅਸੀਂ ਬੱਚੇ ਨੂੰ ਪੁੱਛਿਆ ਕਿ ਤੇਰਾ ਵਿਆਹ ਕਰ ਦਈਏ ਤਾਂ ਬੱਚੇ ਨੇ ਕੋਈ ਜੁਆਬ ਨਾ ਦਿੱਤਾ ਪਰ ਉਸਦੀ ਮਾਂ ਵਿਚੋਂ ਹੀ ਟੋਕ ਕੇ "ਵਿਆਹ ਬਾਰੇ ਤਾਂ ਅਸੀਂ ਇਸ ਤੋਂ ਪੁੱਛਿਆ ਸੀ ਕਹਿੰਦਾ ਮੇਰਾ ਤਾਂ ਹੋਇਆ ਹੋਇਆ, ਮੈਂ ਦੂਸਰਾ ਵਿਆਹ ਕਰਵਾਕੇ ਜੂੜੇ (ਵਾਲ) ਪਟਾਉਣੇ ਹਨ" ਤਾਂ ਬੱਚੇ ਨੇ ਝੱਟ ਕਹਿਣਾ ਸ਼ੁਰੂ ਕਰ ਦਿੱਤਾ "ਮੈਂ ਜੂੜੇ ਪਟਾਉਣੇ ਆ"।

**ਦੂਸਰਾ** :- ਮਾਂ ਬੋਲਦੀ ਹੈ ਕਿ ਬੱਚਾ ਸਾਨੂੰ ਪੁੱਛਦਾ ਤਰਕਸ਼ੀਲ ਕੌਣ ਹੁੰਦੇ ਹਨ ਤਾਂ ਮੈਂ ਕਿਹਾ ਕਿ ਇਹ ਪਿਛਲੇ ਜਨਮ ਨੂੰ ਨਹੀਂ ਮੰਨਦੇ ਜਿਵੇਂ ਤੇਰਾ ਹੋਇਆ। ਤਾਂ ਬੱਚਾ ਉੱਤਰ ਦਿੰਦਾ ਹੈ "ਮੈਂ ਜਨਮ ਲਿਆ ਤਾਂ ਲਿਆ ਤਾਂ ਹੋਇਆ ਐ" ਮੋਟੇ ਤੌਰ ਤੇ ਕਿ ਉਸਨੂੰ ਸੌਖੇ ਤਰੀਕੇ ਨਾਲ ਜੁਆਬ ਦੇਣ ਵਿੱਚ ਉਸਦੀ ਅਗਵਾਈ ਕੀਤੀ ਜਾਂਦੀ ਹੈ ਤੇ ਬੱਚਾ ਇਕ ਵਾਰ ਸਿੱਖ ਲੈਣ ਤੋਂ ਬਾਅਦ ਉਹੀ ਜੁਆਬ ਦੇਈ ਜਾਂਦਾ ਹੈ। ਇਕ ਹੋਰ-ਪੁੱਤ ਜਿਹੜੀ ਇਕ ਤੇਰੀ ਫੋਟੋ ਖਿਚਾਈ ਹੋਈ ਪੇਟੀ ਵਿਚੋਂ ਕੱਢ ਕੇ ਦੇਖੀ ਸੀ ਉਸਤੇ ਤੇਰੀਆਂ ਮੁੱਛਾਂ ਕਿਵੇਂ ਕੁੰਢੀਆਂ ਸਨ। ਤਾਂ ਬੱਚੇ ਨੇ ਹੱਥਾਂ ਨਾਲ ਸਮਝਾਉਣਾ ਸ਼ੁਰੂ ਕੀਤਾ ਕਿ ਇਸ ਤਰਾਂ।

**ਅੰਤਕਾ** : ਆਮ ਪੁਨਰ-ਜਨਮ ਨਾਲ ਸਬੰਧਤ ਕਹਾਣੀਆਂ ਵਾਂਗ ਇਹ ਵੀ ਇਕ ਸੋਚੀ ਸਮਝੀ ਮਨਘੜਤ ਕਹਾਣੀ ਹੀ ਹੈ। ਜਿਸ ਪਿੱਛੇ ਕੁੱਝ ਨਾ ਕੁੱਝ ਹਿੱਤ ਛੁਪੇ ਹੋਏ ਹਨ। ਸਾਡੇ ਲੋਕਾਂ ਵਿੱਚ ਪੜਤਾਲ ਕਰਨ ਦੇ ਹੌਂਸਲੇ ਦੀ ਥਾਂ ਮਗਰ ਲੱਗ ਕੇ ਗੱਲ ਨੂੰ ਵਧਾ ਚੜਾ ਕੇ ਦੱਸਣ ਦੀ ਪ੍ਰਵਿਰਤੀ ਜਿਆਦਾ ਹੋਣ ਕਾਰਨ ਹੀ ਅਜਿਹੀਆਂ ਕਹਾਣੀਆਂ ਜਿਆਦਾ ਫੈਲਦੀਆਂ ਹਨ। ਇਸ ਵਿਚ ਇਕ ਪੱਖ ਵਧੀਆ ਵੀ ਰਿਹਾ ਕਿ ਸਿਰੀਏਵਾਲਾ ਪ੍ਰੀਵਾਰ ਇਸ ਚੱਕਰ ਨੂੰ ਛੇਤੀ ਹੀ ਸਮਝ ਗਿਆ ਤੇ ਅਣਜਾਣੇ ਵਿੱਚ ਵੀ ਵਰਤਿਆ ਨਹੀਂ ਗਿਆ। ●

## ਸੰਗੀ-ਸਾਥੀ

| | |
|---|---|
| ਸੁੱਚਾ ਸਿੰਘ, ਵਿੰਨੀਪੈਗ ਕਨਾਡਾ | 1000/- |
| ਪਰੇਮ ਸਾਗਰ ਮਲਹੋਤਰਾ (ਲਾਈਫ ਮੈਂਬਰਸ਼ਿਪ) | 200/- |
| ਸ਼ਰਨਜੀਤ ਫਾਰਮਾਸਿਸਟ | 25/- |

# ਸਰਗਰਮੀਆਂ

★ ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਰੋਪੜ) ਵਲੋਂ ਪੂਰੇ ਸਾਈਜ਼ ਦਾ ਬਹੁਤ ਹੀ ਸ਼ਾਨਦਾਰ ਪੋਸਟਰ ਭਾਰੀ ਗਿਣਤੀ ਵਿੱਚ ਸਾਰੇ ਇਲਾਕੇ ਵਿੱਚ ਵੰਡਿਆ ਅਤੇ ਕੰਧਾਂ ਉਪਰ ਲਗਾਇਆ। ਪੋਸਟਰ ਦੀ ਮੁਖ ਸੁਰਖੀ ਸੀ **"ਹੈ ਕੋਈ ਮਾਈ ਦਾ ਲਾਲ"** ਜੋ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਨਿਰਧਾਰਿਤ (23) ਸ਼ਰਤਾਂ ਵਿੱਚੋਂ ਕਿਸੇ ਇਕ ਨੂੰ ਲੋਕਾਂ ਦੇ ਭਰੇ ਇੱਕਠ ਵਿੱਚ ਆਪਣੀ ਕਰਾਮਾਤ, ਗੈਬੀ-ਸ਼ਕਤੀ ਜਾਂ ਜੰਤਰ-ਮੰਤਰ ਵਗੈਰਾ ਨਾਲ ਪੂਰੀ ਕਰਕੇ ਸੁਸਾਇਟੀ ਵਲੋਂ ਰਖਿਆ **ਇੱਕ ਲੱਖ ਰੁਪਏ** ਦਾ ਇਨਾਮ ਜਿੱਤ ਸਕੇ। ਵੰਡਿਆ ਗਿਆ ਪੋਸਟਰ ਹਰ ਕਿਸਮ ਦੀ ਖੂਬੀ ਰਖਦਾ ਹੈ। ਜਿੱਥੇ ਸੁਸਾਇਟੀ ਦੀਆਂ 23 ਸ਼ਰਤਾਂ ਦਾ ਵਰਨਣ ਦੇਣ ਦਾ ਯਤਨ ਕੀਤਾ ਗਿਆ ਉਥੇ ਸੁਸਾਇਟੀ ਦੇ ਸਾਹਿਤ ਨਾਲ ਸਬੰਧਤ ਕਿਤਾਬਾਂ ਅਤੇ ਤਰਕਸ਼ੀਲ ਸੁਸਾਇਟੀ ਦੇ ਸਰਗਨੇ **ਤਰਕਸ਼ੀਲ** ਰਸਾਲੇ ਸਬੰਧੀ ਪੱਖਾਂ ਨੂੰ ਵੀ ਉਭਾਰਦਾ ਹੈ। ਇਕਾਈ ਰੋਪੜ ਇਸ ਲਈ ਵਧਾਈ ਪਾਤਰ ਦੀ ਹੈ।

ਇਕਾਈ ਰੋਪੜ ਵਲੋਂ 2000 ਦੀ ਗਿਣਤੀ ਤੋਂ ਵਧੇਰੇ ਇਸੇ ਤਰਾਂ ਦਾ ਲੀਫਲੈਟ ਹਿੰਦੀ ਵਿੱਚ ਛਪਵਾਕੇ ਹਿਮਾਚਲ ਪ੍ਰਦੇਸ਼ ਵਿੱਚ ਵੰਡਿਆ ਜਾ ਰਿਹਾ ਹੈ। ਇਕਾਈ ਭਾਰੀ ਗਿਣਤੀ ਵਿੱਚ ਇਸ ਰਾਜ ਵਿੱਚੋਂ ਆਉਂਦੇ ਕੇਸਾਂ ਨੂੰ ਠੀਕ ਕਰ ਰਹੀ ਹੈ। ਸਰਕਾਰੀ ਹਾਈ ਸਕੂਲ ਮਝੌਲੀ (ਹਿਮਾਚਲ ਪ੍ਰਦੇਸ) ਵਿਖੇ ਸੁਸਾਇਟੀ ਵਲੋਂ ਜਾਦੂ ਦੇ ਟਰਿੱਕਾਂ ਦੀ ਖੁਲ੍ਹੀ ਪ੍ਰਦਰਸ਼ਨੀ ਕਰਕੇ ਵਿਦਿਆਰਥੀਆਂ ਅੰਦਰ ਵਿਗਿਆਨਿਕ ਵਿਚਾਰਾਂ ਦੀ ਰੌਸਨੀ ਵੰਡੀ। ਇਹਨਾਂ ਭਾਰੀ ਸਰਗਰਮੀਆਂ ਲਈ ਅਤੇ ਵਿਗਿਆਨਕ ਵਿਚਾਰਾਂ ਦਾ ਚਾਨਣ ਹਿਮਾਚਲ ਪ੍ਰਦੇਸ਼ੀ, ਡਾ. ਲੁਠੇੜੀ, ਹਰਜੀਤ 'ਤਰਕ' ਤੇ ਉਹਨਾਂ ਦੇ ਮਿਹਨਤੀ ਸਹਿਯੋਗੀ ਸ਼ਲਾਘਾ ਦੇ ਹੱਕਦਾਰ ਹਨ। ਦੂਸਰੀਆਂ ਇਕਾਈਆਂ ਨੂੰ ਵੀ ਅਜਿਹੇ ਯਤਨ ਸਿਰਤੋੜਕੇ ਕਰਨੇ ਚਾਹੀਦੇ ਹਨ। ਖਾਸ ਕਰਕੇ ਅਜਿਹੇ ਪੋਸਟਰ ਨੂੰ ਜ਼ਰੂਰ ਆਪਣੀਆਂ ਇਕਾਈਆਂ ਤੱਕ ਲਿਜਾਣ।

### ਬਰਨਾਲਾ ਵਿਖੇ ਸ਼ਾਨਦਾਰ ਤਰਕਸ਼ੀਲ ਮੇਲਾ :

ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਬਰਨਾਲਾ) ਵਲੋਂ ਐਸ. ਡੀ. ਕਾਲਿਜ ਬਰਨਾਲਾ ਵਿਖੇ 20 ਸਤੰਬਰ 92 ਨੂੰ ਇੱਕ ਸ਼ਾਨਦਾਰ ਤਰਕਸ਼ੀਲ ਮੇਲਾ ਆਯੋਜਿਤ ਕੀਤਾ ਗਿਆ ਇਸ ਮੇਲੇ ਵਿੱਚ ਜਿਥੇ ਹਰ ਕਿਸਮ ਦੇ ਪ੍ਰਬੰਧ ਨੂੰ ਸਟੇਟ ਕਮੇਟੀ ਦੇ ਸੀਨੀਅਰ ਮੈਂਬਰਾਂ ਸਲਾਹਿਆ ਉਥੇ ਐਸ. ਡੀ. ਕਾਲਜ ਦਾ ਓਪਨ ਥੀਏਟਰ ਦਰਸ਼ਕਾਂ ਨਾਲ ਖਚਾਖਚ ਭਰਿਆ ਹੋਇਆ ਸੀ। ਪੰਜ ਹਜਾਰ ਤੋਂ ਵੀ ਵਧੇਰੇ ਪੇਂਡੂ ਤੇ ਬੁੱਧੀਜੀਵੀ ਸ਼ਾਮ ਦੇ ਤਿੰਨ ਚਾਰ ਵਜੇ ਤੱਕ ਜਿਥੇ ਪ੍ਰੋਗਰਾਮ ਦਾ ਆਨੰਦ ਮਾਣਦੇ ਰਹੇ। ਉਥੇ ਵਿਗਿਆਨਿਕ ਵਿਚਾਰਾਂ ਨਾਲ ਲੈਸ ਬੁਲਾਰਿਆਂ ਦੇ ਭਾਸ਼ਣਾਂ ਨੂੰ ਵੀ ਬੜੇ ਧਿਆਨ ਨਾਲ ਸੁਣਦੇ ਰਹੇ। ਬੈਠਣ ਦੀ ਥਾਂ ਦੇ ਭਰ ਜਾਣ ਤੇ ਲੋਕਾਂ ਨੂੰ ਆਲੇ ਦੁਆਲੇ ਦੀ ਬਿਲਡਿੰਗ ਦੇ ਰੋਸ਼ਨਦਾਨਾਂ ਉਪਰ ਬਣੀਆਂ ਸ਼ੇਤਾ ਉਪਰ ਬਹਿਕੇ ਪ੍ਰੋਗਰਾਮ ਦੇਖਣ ਲਈ ਮਜਬੂਰ ਹੋਣਾ ਪਿਆ।

ਇਸ ਮੇਲੇ ਵਿੱਚ ਭਾਅ ਜੀ ਗੁਰਸ਼ਰਨ ਸੰਗੀਤ ਅਕਾਡਮੀ ਵਲੋਂ ਉਚੇਚੇ ਤੌਰ ਤੇ ਪੁੱਜੇ। ਉਹਨਾਂ ਦੀ ਨਾਟਕ ਮੰਡਲੀ ਨੇ ਤਿੰਨ ਨਾਟਕ ਜੋ ਅੱਜ ਦੇ ਮਹੌਲ ਤੇ ਗਹਿਰੀ ਸੱਟ ਮਾਰਦੇ ਸਨ ਖੇਡੇ। 'ਜਖਮੀ ਦਰਿਆ' 'ਬੇਗਮੋ ਦੀ ਧੀ' 'ਬਾਪੂ ਜੀ ਪਲਾਨਿੰਗ ਬਣਾ ਰਹੇ ਹਨ' ਨੂੰ ਪਾਤਰਾਂ ਬਾ-ਖੂਬੀ ਨਿਭਾਇਆ। ਜਾਦੂ ਦੀਆਂ ਟੀਮਾਂ ਵਲੋਂ 'ਜਾਦੂ ਇਕ ਕਲਾ ਹੈ' ਕੋਈ ਗੈਬੀ-ਸ਼ਕਤੀ ਨਹੀਂ' ਆਪਣੀਆਂ ਟਰਿੱਕਾਂ ਦੁਆਂਰਾ ਸਿੱਧ ਕੀਤਾ। ਸਾਥੀ ਕ੍ਰਿਸ਼ਨ ਬਰਗਾੜੀ ਅਤੇ ਹੋਰ ਸਾਥੀਆਂ ਵਲੋਂ ਆਪਣੀਆਂ ਹੱਥ ਦੀਆਂ ਸਫਾਈਆਂ ਨੇ ਦਰਸ਼ਕ ਕੀਲੀ ਰੱਖੇ।

ਤਰਕਸ਼ੀਲ ਸਹਿਤ ਦੀਆਂ ਵੱਖ ਸਟਾਲਾਂ ਉਪਰ ਲੋਕ ਭਾਰੀ ਗਿਣਤੀ ਵਿੱਚ ਸਾਹਿਤ ਖਰੀਦਦੇ ਵੇਖੇ ਗਏ। ਸ੍ਰੀ ਸੱਤ ਪ੍ਰਕਾਸ਼ ਐਡਵੋਕੇਟ ਇਸ ਫੰਕਸ਼ਨ ਦੇ ਮੁੱਖ ਮਹਿਮਾਨ ਸਨ ਜੋ ਹੁਣੇ-ਹੁਣੇ ਸੁੱਚੇ ਤੇ ਈਮਾਨਦਾਰ ਢੰਗ ਨਾਲ ਨਗਰ ਪਾਲਿਕਾ ਬਰਨਾਲਾ ਦੀ ਚੋਣ ਜਿੱਤੇ ਹਨ। ਦਰਸ਼ਕਾਂ ਨੂੰ ਸੁਸਾਇਟੀ ਦੇ ਮੁਖ-ਬੁਲਾਰਿਆਂ ਬਲਵਿੰਦਰ ਬਰਨਾਲਾ (ਸੰਪਾਦਕ ਤਰਕਸ਼ੀਲ ਗੁਰਚਰਨ ਖੇਮੋਆਣਾ(ਪ੍ਰਧਾਨ ਤਰਕਸ਼ੀਲ ਸੋਸਾਇਟੀ ਪੰਜ਼ਾਬ), ਸੁਖਵੰਤ ਸਿੰਘ (ਪ੍ਰਧਾਨ ਇਕਾਈ ਬਰਨਾਲਾ) ਨੇ ਸੰਬੋਧਨ ਕੀਤਾ। ਸ੍ਰੀ ਰਾਜਿੰਦਰ ਭਦੌੜ (ਪ੍ਰਬੰਧਕ ਮੈਗਜੀਨ) ਨੇ ਸਟੇਜ ਸਕੱਤਰ ਦੀ ਭੂਮਿਕਾ ਨਿਭਾਈ।

ਪ੍ਰੋਗਰਾਮ ਦੀ ਸਫਲਤਾ ਲਈ ਸਾਬਕਾ ਪ੍ਰਧਾਨ ਇਕਾਈ ਬਰਨਾਲਾ ਸ੍ਰੀ ਸ਼ਰਦ ਕੁਮਾਰ ਐਡਵੋਕੇਟ ਵਿਸ਼ੇਸ ਵਧਾਈ ਦੇ ਪਾਤਰ ਹਨ, ਜਿਨ੍ਹਾਂ ਇਕਾਈ ਦੇ ਸਰਗਰਮ ਵਰਕਰਾਂ ਨੂੰ ਪ੍ਰੋਗਰਾਮ ਨੂੰ ਤਰਤੀਬ ਦੇਣ ਲਈ ਜਿਥੇ ਯੋਗ ਅਗਵਾਈ ਦਿੱਤੀ ਉਥੇ ਸਭ ਤੋਂ ਵੱਧ ਆਰਥਿਕ ਸਹਾਇਤਾ ਇਕੱਤਰ ਕਰਕੇ ਦਿੱਤੀ।

ਕਰਮ ਸਿੰਘ 'ਜਖਮੀ'
ਸਕੱਤਰ (ਇਕਾਈ ਬਰਨਾਲਾ)

### ਕਾਲੇ ਇਲਮ ਵਾਲੇ ਬਾਬੇ ਭੱਜ ਗਏ :

ਲੁਧਿਆਣਾ ਸ਼ਹਿਰ ਦੀਆਂ ਪੁਰਾਣੀਆਂ ਕਚਹਿਰੀਆਂ ਨੇੜੇ, ਕਾਲੇ ਇਲਮ ਦੇ ਛਲਾਵੇ ਨਾਲ, ਲੋਕਾਂ ਨੂੰ ਪਿਛਲੇ ਕਈ ਦਹਾਕਿਆਂ ਤੋਂ ਲੁੱਟ ਰਹੇ ਢੋਂਗੀਆਂ ਨੂੰ ਤਰਕਸ਼ੀਲਾਂ ਨੇ ਨੰਗਾ



ਕਰਕੇ ਰੱਖ ਦਿੱਤਾ। 18 ਜੁਲਾਈ ਨੂੰ ਲੁਧਿਆਣਾ ਇਕਾਈ ਦੇ ਹਰਬੰਸ ਸਿੰਘ, ਦਲਬੀਰ ਸਿੰਘ ਰਵੀ ਅਤੇ ਮੇਰੇ ਤੇ ਅਧਾਰਿਤ ਟੀਮ ਮੈਂਬਰ, ਕਾਲੇ ਇਲਮ ਦੇ ਢੋਂਗੀਆਂ ਦੇ ਜਾਲ ਵਿੱਚ ਅੰਤਰ-ਮੁਗਧ ਹੋਏ ਦਰਸ਼ਕਾਂ ਵਿੱਚ ਜਾ ਖਲੋਏ। ਕੁੱਝ ਮੈਂਬਰ ਆਮ ਲੋਕਾਂ ਵਾਂਗ ਪੁੱਛਾਂ ਲੈਣ ਲੱਗ ਪਏ। ਨੋਟ ਦਾ ਨੰਬਰ ਦੱਸਣਾ, ਦਾਦੇ ਪੜਦਾਦੇ ਦਾ ਨਾਮ ਦੱਸਣਾ, ਪੱਗਾਂ ਦੇ ਅੱਖਾਂ ਬੰਨ੍ਹ ਕੇ ਰੰਗ ਦੱਸਣੇ ਆਦਿ ਚਮਤਕਾਰ ਦਿਖਾਉਣ ਦਾ ਇਹ ਢੋਂਗੀ ਪਰਪੰਚ ਰਚ ਰਹੇ ਸਨ। ਇਕਾਈ ਪ੍ਰਧਾਨ ਦਲਬੀਰ ਸਿੰਘ ਨੇ ਖਚਾਖਚ ਇਕੱਤਰ ਹੋਈ ਭੀੜ ਵਿੱਚ ਇਸੇ ਤਰਾਂ ਦੇ ਟਰਿੱਕ ਦਿਖਾਕੇ ਗਲੇ ਇਲਮ ਵਾਲੇ ਪਖੰਡੀਆਂ ਦਾ ਭਾਂਡਾ ਭੰਨ ਦਿੱਤਾ। ਮੌਕੇ ਤੇ ਹੀ ਇਕ ਜਨਾਨੀ ਤੋਂ ਬਟੋਰੇ 30 ਰੁ; ਵਾਪਸ ਕਰਵਾਏ ਗਏ। ਢੋਂਗੀਆਂ ਨੂੰ ਰਫੂ-ਚੱਕਰ ਹੋਣ ਲਈ ਮਜਬੂਰ ਹੋਣਾ ਪਿਆ। ਉਹਨਾਂ ਵਲੋਂ ਕਾਰ, ਸਕੂਟਰ ਅਤੇ ਨੋਟ ਦੇ ਨੰਬਰ ਦੱਸਣ ਲਈ ਕੋਡ-ਵਰਡ ਇਸ ਤਰਾਂ ਸਨ,- ਇਹ-1, ਦੇਖੋ-2, ਲੜਕੇ-3, ਚਲੋ-4, ਗੌਰ ਸੇ-5, ਸਹੀ-6, ਸੋਚਕਰ-7, ਅਬ-8, ਧਿਆਨ ਸੇ-9, ਘੁੰਮਕੇ-0,

ਸਤਨਾਮ ਮੁਕੱਦਮ

### ਸੰਗਰੂਰ ਵਿਖੇ ਰੰਗਾਰੰਗ ਤਰਕਸ਼ੀਲ ਪ੍ਰੋਗਰਾਮ :

ਤਰਕਸ਼ੀਲ ਸੁਸਾਇਟੀ ਪੰਜਾਬ (ਇਕਾਈ ਸੰਗਰੂਰ) ਵਲੋਂ 10 ਅਕਤੂਬਰ ਦੀ ਰਾਤ ਨੂੰ ਇੱਕ ਸ਼ਾਨਦਾਰ ਤਰਕਸ਼ੀਲ ਪ੍ਰੋਗਰਾਮ ਅਯੋਜਿਤ ਕੀਤਾ ਗਿਆ। ਚੰਡੀਗੜ ਕਲਾ ਮੰਚ (ਭਾਅ ਜੀ ਗੁਰਸ਼ਰਨ ਸਿੰਘ), ਗਾਮੀ ਕਲਾ ਮੰਚ ਮਾਨਸਾ, ਮਾਛੀਵਾੜਾ ਕਲਾ ਮੰਚ-ਵਲੋਂ ਸ਼ਾਨਦਾਰ ਨਾਟਕ ਖੇਡੇ ਗਏ। ਲੋਕ ਅੱਧੀ ਰਾਤ ਤੋਂ ਬਾਅਦ ਤੱਕ ਵੀ ਵੱਖ ਵੱਖ ਵੰਨਗੀਆਂ ਦੇ ਰੰਗਾ ਰੰਗ ਤਰਕਸ਼ੀਲ ਪ੍ਰੋਗਰਾਮਾਂ ਦਾ ਅਨੰਦ ਮਾਣਦੇ ਰਹੇ। ਸਾਰਾ ਪੰਡਾਲ ਦਰਸ਼ਕਾਂ ਨਾਲ ਖਚਾਖਚ ਭਰਿਆ ਪਿਆ ਸੀ। ਸੁਸਾਇਟੀ ਕਾਰਕੂੰਨਾਂ ਪ੍ਰੋਗਰਾਮ ਦੀ ਸਫਲਤਾ ਲਈ ਪੂਰੀ ਤਨਦੇਹੀ ਨਾਲ ਕੰਮ ਕੀਤਾ। ਚੰਡੀਗੜ ਕਲਾ ਮੰਚ ਵਲੋਂ ਨਾਟਕ 'ਬੇਗਮੋ ਦੀ ਧੀ' ਤੇ 'ਬਾਬੂ ਜੀ ਪਲਾਨਿੰਗ ਬਣਾ ਰਹੇ ਹਨ' ਖੇਡੇ। 'ਬੇਗਮੋ ਦੀ ਧੀ' ਦੇਸ਼ ਦੀ ਫਿਰਕੂ ਵੰਡ ਤੇ ਸੀ। 'ਬਾਬੂ ਜੀ ਪਲਾਨਿੰਗ ਬਣਾ ਰਹੇ ਹਨ' ਸਰਕਾਰ ਦੀਆਂ ਨਿਪੁੰਸਕ ਸਕਮਾਂ ਦਾ ਚਿੱਠਾ ਫਾਸ਼ ਕਰਦਾ ਸੀ। ਗਾਮੀ ਕਲਾ ਮੰਚ ਵਲੋਂ ਖੇਡਿਆ ਅਜਮੇਰ ਔਲਖ ਦਾਂ ਨਾਟਕ 'ਡੰਗੀਆਂ' ਠੇਠ ਮਲਵਈ ਪੰਜਾਬੀ ਪੇਂਡੂ ਜੀਵਨ ਦੀਆਂ ਤੰਗੀਆਂ ਤੁਰਟੀਆਂ ਦੀ ਸਫਲ ਪੇਸ਼ਕਾਰੀ ਹੋ ਨਿਬੜਿਆ। ਨਾਟਕ ਕਲਾ ਮੰਚ ਮਾਛੀਵਾੜਾ ਵਲੋਂ ਖੇਡਿਆ ਨਾਟਕ 'ਗਾਨੀ' ਦਰਸ਼ਕਾਂ ਦੇ ਹਾਸੇ ਨਾਲ ਢਿੱਡੀ ਪੀੜਾਂ ਪਵਾਉਂਦਾ ਰਿਹਾ। ਭਾਸ਼ਾ ਵਿੱਚ ਕੁੱਝ ਸ਼ਬਦ ਦਰਸ਼ਕਾਂ ਨੂੰ ਚੁਭਦੇ ਵੀ ਰਹੇ। ਇਹ ਨਾਟਕ ਸਿਆਸਤ ਵਿਚ ਅਨੈਤਿਕਤਾ ਤੇ ਹਰ ਪੱਖੋਂ ਆਈ ਗਿਰਾਵਟ ਤੇ ਗਹਿਰੀ ਚੋਟ ਸੀ।

ਇੱਕ ਪ੍ਰੋਫੈਸ਼ਨਲ ਜਾਦੂਗਰ ਕੁਮਾਰ ਵਲੋਂ ਜਾਦੂ ਦੇ ਟਰਿੱਕ ਦਿਖਾਏ ਗਏ ਜਿੰਨਾਂ ਵਾਰੇ ਸਾਥੀ ਕ੍ਰਿਸ਼ਨ ਬਰਗਾੜੀ ਨੇ ਲੋਕਾਂ ਨੂੰ ਇਹ ਭੇਦ ਖੋਲਕੇ ਦੱਸੇ ਕਿ ਟਰਿੱਕ ਸਭ ਹੱਥਾਂ ਦੀ ਚਲਾਕੀ ਹਨ ਕੋਈ ਗੈਬੀ ਸਕਤੀ ਨਹੀਂ। ਇਕਾਈ ਦੇ ਸ਼ਪੈਸ਼ਲ ਸੱਦੇ ਤੇ ਸਟੇਟ ਕਮੇਟੀ ਵਲੋਂ ਸਾਥੀ ਅਵਤਾਰ ਗੋਂਦਾਰਾ (ਮੈਂਬਰ ਸੰਪਾਦਕੀ ਬੋਰਡ) 'ਸਾਥੀ ਰਜਿੰਦਰ ਭਦੌੜ (ਪ੍ਰਬੰਧਕ ਮੈਗਜੀਨ), ਤਰਕਸ਼ੀਲ ਸੁਸਾਇਟੀ ਦੇ ਸੰਪਾਦਕ ਬਰਨਾਲਾ, ਉਚੇਚੇ ਤੌਰ ਤੇ ਪੁੱਜੇ ਹੋਏ ਸਨ। ਸਾਥੀ ਰਜਿੰਦਰ ਭਦੌੜ ਵਲੋਂ ਵਹਿਮਾਂ-ਭਰਮਾਂ ਵਾਰੇ ਅਤੇ ਤਰਕਸ਼ੀਲ ਸੁਸਾਇਟੀ ਵਾਰੇ ਵਿਚਾਰ ਰੱਖੇ ਗਏ। ਸਾਥੀ ਬਰਨਾਲਾ ਵਲੋਂ 'ਬਚਿੱਆਂ ਦੇ ਸੁਪਨੇ ਅਤੇ ਮਾਨਸਿਕ ਦਬਾਵਾਂ' ਬਾਰੇ ਵਿਚਾਰ ਦਿੱਤੇ ਗਏ।

ਇਕਾਈ ਸੰਗਰੂਰ ਦੇ ਪ੍ਰਧਾਨ ਡਾ. ਅਮਰਜੀਤ ਸਿੰਘ ਨੇ ਇਕਾਈ ਵਲੋਂ ਹੱਲ ਕੀਤੇ ਕੇਸਾਂ ਦੇ ਵੇਰਵੇ ਦੇਣ ਤੋਂ ਇਲਾਵਾ ਇਸਦੇ ਕਾਰਨਾਂ ਵਾਰੇ ਦਸਿਆ ਗਿਆ। ਡਾ. ਮਲਕੀਤ ਖਟੜਾ ਵਲੋਂ ਬਾਹਰੋਂ ਆਏ ਲੋਕਾਂ ਦਾ ਪ੍ਰੋਗਰਾਮ ਨੂੰ ਦੇਖਣ ਲਈ ਪੁੱਜਣ ਤੇ ਅਤੇ ਸਹਿਯੋਗ ਦੇਣ ਤੇ ਧੰਨਵਾਦ ਕੀਤਾ ਗਿਆ। ਸਟੇਜ ਦੀ ਭੂਮਿਕਾ ਸ੍ਰੀ ਜਸਵੰਤ ਸਿੰਘ ਵੱਲੋਂ ਬਹੁਤ ਵਧੀਆ ਢੰਗ ਨਾਲ ਨਿਭਾਈ ਗਈ।

ਪ੍ਰੋਫੈਸਰ ਜਗਦੇਵ ਸਿੰਘ ਭਵਾਨੀਗੜ੍ਹ (ਸੰਗਰੂਰ)

### 10 ਪਿੰਡਾਂ ਅਤੇ ਸਕੂਲਾਂ ਵਿਚ ਜਾਦੂ ਸ਼ੋਅ

ਇਕਾਈ ਰੂਪੇਵਾਲੀ (ਜਲੰਧਰ) ਵਲੋਂ ਲੋਕਾਂ ਵਿਚਲੇ ਵਹਿਮ ਭਰਮ ਦੂਰ ਕਰਨ ਲਈ ਇਲਾਕੇ ਦੇ 10 ਪਿੰਡਾਂ ਅਤੇ ਸਕੂਲਾਂ ਵਿਚ ਜਾਦੂ ਦੇ ਟਰਿੱਕ ਦਿਖਾਏ ਗਏ। ਇਲਾਕੇ ਦੇ ਪ੍ਰਸਿਧ ਮੇਲੇ (ਭਾਈ ਲਾਲੋ ਜੀ ਡੱਲਾ) ਵਿਚ ਇਕਾਈ ਦੇ ਕਾਰਕੂੰਨਾਂ ਵਲੋਂ 3500 ਤੋਂ ਵੀ ਵੱਧ ਤਰਕਸ਼ੀਲ ਪੈਂਫਲਿਟ ਵੰਡੇ ਅਤੇ ਟਰਿੱਕ ਦਿਖਾਏ ਗਏ। ਪੁੱਛਾਂ ਦੇਣ ਵਾਲਿਆਂ ਅਤੇ ਪਖੰਡੀਆਂ ਨੂੰ ਖੁੱਲ੍ਹਾ ਚੈਲਿੰਜ ਕੀਤਾ ਗਿਆ।

ਬਿੱਟੂ ਰੂਪੇਵਾਲੀ, (ਪ੍ਰਧਾਨ ਇਕਾਈ ਰੂਪੇਵਾਲੀ)

### ਮਨੋਰੋਗ ਇਲਾਜ ਕੈਂਪ

ਬਠਿੰਡਾ ਇਕਾਈ ਵੱਲੋਂ ਹਰ ਐਤਵਾਰ ਨੂੰ ਸਵੇਰੇ 9 ਵਜੇ ਤੋਂ 12 ਵਜੇ ਤੱਕ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੋਕ, ਬਠਿੰਡਾ ਵਿਖੇ ਮਾਨਸਿਕ ਰੋਗੀਆਂ ਦਾ ਇਲਾਜ ਕੀਤਾ ਜਾਂਦਾ ਹੈ। ਘਰ ਵਿਚ ਅੱਗਾਂ ਲੱਗਣ, ਇੱਟਾਂ ਰੋੜੇ ਵੱਜਣ ਕੱਪੜੇ ਕੱਟੇ ਜਾਣ, ਚੀਜਾਂ ਗੁੰਮ ਹੋਣ, ਕਸਰ ਹੋਣ, ਖੰਡਣ, ਸ਼ੈਆਂ ਦਿਖਾਈ ਦੇਣ, ਡਰ ਲੱਗਣ, ਮਾਹਵਾਰੀ ਦੇ ਸਮੇਂ ਵਿਚ ਗੜਬੜ ਆਦਿ ਘਟਨਾਵਾਂ ਦੇ ਇਲਾਜ ਲਈ ਸੰਪਰਕ ਕਰੋ।

## ਪ੍ਰੋ: ਮੋਹਨ ਸਿੰਘ ਮੇਲੇ ਤੇ ਤਰਕਸ਼ੀਲਾਂ ਵਲੋਂ ਸਟਾਲ

ਪ੍ਰੋ: ਮੋਹਨ ਸਿੰਘ ਯਾਦਗਾਰੀ ਸਭਿਆਚਾਰਕ ਮੇਲੇ ਦਾ ਦੇਸ਼-ਪ੍ਰਦੇਸ ਦੇ ਹਜ਼ਾਰਾਂ ਦਰਸ਼ਕਾਂ ਨੇ ਅਨੰਦ ਮਾਣਿਆ। 19-20 ਅਕਤੂਬਰ ਨੂੰ ਤਰਕਸ਼ੀਲ ਸੁਸਾਇਟੀ ਨੇ ਵੀ ਆਪਣੀਆਂ ਕਿਤਾਬਾਂ ਦੀ ਨੁਮਾਇਸ਼ ਲਾਈ। ਦਰਸ਼ਕ ਜਦੋਂ ਵੀ ਮੇਲੇ 'ਚ ਪੇਸ਼ ਕਿਸੇ ਆਈਟਮ ਤੋਂ ਉਕਤਾ ਜਾਂਦੇ ਤਾਂ ਖੁਲ੍ਹੇ ਰੰਗ ਮੰਚ ਦੀ ਜਗ੍ਹਾ ਤੋਂ ਬਾਹਰ ਆ ਜਾਂਦੇ। ਤਰਕਸ਼ੀਲ ਇਸ ਸਮੇਂ ਦਾ ਲਾਹਾ ਲੈ ਕੇ ਆਪਣੀ ਡੁਗਡੁਗੀ ਵਜਾਉਂਦੇ ਹੋਏ ਦਰਸ਼ਕਾਂ ਨੂੰ ਆਪਣੀ ਵੱਲ ਖਿੱਚਦੇ। ਸੂਬਾ ਪ੍ਰਧਾਨ ਗੁਰਚਰਨ ਖੇਮੋਆਣਾ ਤੇ ਸੂਬਾਈ ਸਕੱਤਰ ਹਰਬੰਸ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੇ ਮਿਸ਼ਨ ਬਾਰੇ ਲੋਕਾਂ ਨੂੰ ਭਰਪੂਰ ਜਾਣਕਾਰੀ ਦਿੱਤੀ। ਹੱਥ ਦੀ ਸਫਾਈ ਦੇ ਕੁੱਛ ਟਰਿੱਕਾਂ ਨੂੰ ਸੀਨੀਅਰ ਆਗੂ ਸ੍ਰੀ ਰਾਜਿੰਦਰ ਸਿੰਘ ਭਦੌੜ ਤੇ ਸ੍ਰੀ ਅਸ਼ੋਕ ਕੁਮਾਰ ਨੇ ਲੋਕਾਂ ਸਾਹਮਣੇ ਪੇਸ਼ ਕੀਤਾ ਤੇ ਇਨ੍ਹਾਂ ਪਿਛੇ ਕਿਸੇ ਗੈਬੀ ਸ਼ਕਤੀ ਦੇ ਨਾ ਹੋਣ ਬਾਰੇ ਲੋਕਾਂ ਨੂੰ ਜਾਗਰੂਕ ਕੀਤਾ। ਲੁਧਿਆਣਾ ਇਕਾਈ ਦੇ ਪ੍ਰਧਾਨ ਸ੍ਰੀ ਦਲਬੀਰ ਸਿੰਘ ਨੇ ਤਰਕਸ਼ੀਲ ਸਾਹਿਤ ਨੂੰ ਵੇਚਣ ਵਿਚ ਸਲਾਹੁਣ ਯੋਗ ਰੋਲ ਨਿਭਾਇਆ। ਲੱਗਭੱਗ 4000/- ਰੁਪਏ ਦਾ ਤਰਕਸ਼ੀਲ ਸਾਹਿਤ ਲੋਕਾਂ ਨੇ ਖਰੀਦਿਆ।

ਸ੍ਰੀ ਗੁਰਭਜਨ ਗਿੱਲ ਤੇ ਸ੍ਰੀ ਪ੍ਰਗਟ ਗਰੇਵਾਲ, ਜੋ ਮੋਹਨ ਸਿੰਘ ਮੇਲੇ ਦੇ ਪ੍ਰਬੰਧਕ ਅਤੇ ਸਕੱਤਰ ਹਨ ਨੇ ਸੁਸਾਇਟੀ ਕਾਰਕੁੰਨਾਂ ਨੂੰ ਬਹੁਤ ਉਤਸ਼ਾਹਤ ਕੀਤਾ ਤੇ ਅਗਲੇ ਸਾਲ ਤੋਂ ਤਰਕਸ਼ੀਲ ਸੁਸਾਇਟੀ ਨੂੰ ਮੇਲੇ ਦੇ ਪ੍ਰਬੰਧਕਾਂ ਵਿਚ ਸ਼ਾਮਲ ਕਰਨ ਦਾ ਭਰੋਸਾ ਵੀ ਦਿਵਾਇਆ।

## ਤਰਕਸ਼ੀਲਾਂ ਨੇ ਮੰਤਰੀ ਨੂੰ ਕਰਿਸ਼ਮਾ ਵਿਖਾਇਆ

ਪ੍ਰੋ: ਮੋਹਨ ਸਿੰਘ ਮੇਲੇ ਤੇ 19 ਅਕਤੂਬਰ ਨੂੰ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਸ੍ਰੀ ਕਰਮ ਸਿੰਘ ਗਿੱਲ ਮੇਲੇ ਵਿਚ ਲੱਗੀਆਂ ਸਟਾਲਾਂ ਦੀ ਪ੍ਰਦਰਸ਼ਨੀ ਦਾ ਉਦਘਾਟਨ ਕਰਦਿਆਂ ਤਰਕਸ਼ੀਲਾਂ ਵਲੋਂ ਲੱਗੀ ਸਟਾਲ ਤੇ ਵੀ ਆਏ। ਜਿੰਨਾਂ ਨਾਲ ਜਿਲੇ ਦੇ ਡਿਪਟੀ ਕਮਿ: ਸ੍ਰੀ ਚੰਨੀ ਵੀ ਸਨ। ਸੁਸਾਇਟੀ ਬਾਰੇ ਜਾਣਕਾਰੀ ਦੇਣ ਤੋਂ ਬਾਅਦ ਲੁਧਿਆਣਾ ਇਕਾਈ ਵਲੋਂ ਮੰਤਰੀ ਜੀ ਨੂੰ 'ਜਾਦੂ ਦੀ ਥੈਲੀ' ਵਿਚ ਕੁੱਝ ਪਾਉਣ ਲਈ ਕਿਹਾ ਗਿਆ। ਉਨ੍ਹਾਂ ਸੌ ਰੁਪਏ ਦਾ ਨੋਟ ਕੱਢਿਆ ਤੇ ਥੈਲੀ ਵਿਚ ਪਾਇਆ। 'ਜਾਦੂ ਦੀ ਕਰਾਮਾਤ'ਨਾਲ 100 ਰੁਪੈ ਦਾ ਨੋਟ ਰਿਬਨਾਂ ਵਿਚ ਬਦਲ ਗਿਆ ਜੋ ਉਨ੍ਹਾਂ ਨੂੰ ਵਾਪਸ ਨਹੀਂ ਕੀਤਾ ਗਿਆ। ਮੰਤਰੀ ਜੀ ਨੂੰ ਤੇ ਡੀ. ਸੀ. ਸਾਹਿਬ ਨੂੰ ਕਿਤਾਬਾਂ ਦਾ ਸੈਟ ਤੇ ਡਾਕਟਰ ਇਬਰਾਹਮ ਟੀ. ਕਾਵੂਰ ਦਾ ਕਲੈਂਡਰ ਵੀ ਭੇਂਟ ਕੀਤਾ ਗਿਆ।

ਇਸ ਨੂੰ ਇਕ ਮੌਕਾ ਮੇਲ ਹੀ ਕਹਿ ਸਕਦੇ ਹੋ ਕਿ ਕਿਤਾਬਾਂ ਦੀ ਕੀਮਤ ਵੀ ਪੂਰੀ 100/- ਰੁਪੈ ਹੀ ਬਣਦੀ ਸੀ।

ਅਗਲੇ ਦਿਨ ਸ੍ਰੀ ਜਸਬੀਰ ਸਿੰਘ ਆਹਲੂਵਾਲੀਆ ਜੋ ਕਿ ਗਵਰਨਰ ਪੰਜਾਬ ਦੇ ਸੰਯੁਕਤ ਸਕੱਤਰ ਹਨ ਨੇ ਵੀ ਮੰਤਰੀ ਜੀ ਵਾਂਗ ਆਪਣੇ 50/- ਰੁਪੈ ਗੁਆ ਲਏ।

## ਖਬਰ ਹੈ ਕਿ......

### ਪਾਰਲੀਮੈਂਟ ਤੇ ਜੋਤਿਸ਼ ਦਾ ਪਰਛਾਵਾਂ

ਪਾਰਲੀਮੈਂਟ ਦਾ ਸਰਦ ਰੁੱਤ ਸਮਾਗਮ ਇਕ ਦਿਨ ਲੇਟ ਸ਼ੁਰੂ ਹੋਵੇਗਾ। ਅਜਿਹਾ ਪ੍ਰਧਾਨ ਮੰਤਰੀ ਸ੍ਰੀ ਪੀ. ਵੀ. ਨਰਸਿਮਹਾ ਰਾਓ ਦੇ ਕਹਿਣ ਉਤੇ ਕੀਤਾ ਗਿਆ।

ਭਰੋਸੇਯੋਗ ਸੂਤਰਾਂ ਨੇ ਦਸਿਆ ਹੈ ਕਿ ਪਾਰਲੀਮੈਂਟ ਦਾ ਸਰਦ ਰੁੱਤ ਸਮਾਗਮ 23 ਨਵੰਬਰ ਤੋਂ ਸ਼ੁਰੂ ਹੋਣਾ ਸੀ ਪਰ ਹੁਣ ਸਰਕਾਰ ਨੇ ਇਸ ਨੂੰ 24 ਨੰਵਬਰ ਤੋਂ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ। ਸਰਕਾਰੀ ਤੌਰ ਤੇ ਇਸ ਦਾ ਕਾਰਨ ਇਹ ਦੱਸਿਆ ਗਿਆ ਹੈ ਕਿ 23 ਨੰਵਬਰ ਨੂੰ ਪ੍ਰਧਾਨ ਮੰਤਰੀ ਵਿਦੇਸ਼ੀ ਦੌਰੇ ਤੋਂ ਪਰਤਣਗੇ। ਇਸ ਲਈ ਸਮਾਗਮ ਨੂੰ ਇਕ ਦਿਨ ਮੁਲਤਵੀ ਕਰਨਾ ਜਰੂਰੀ ਹੋਗਿਆ ਹੈ ਤਾਂ ਜੋ ਉਨਾਂਨੂੰ ਸਾਰੇ ਮੁੱਦਿਆਂ ਬਾਰੇ ਜਾਣੂੰ ਹੋਣ ਲਈ ਕਾਫੀ ਸਮਾਂ ਮਿਲ ਸਕੇ।

ਪਰ ਪ੍ਰਧਾਨ ਮੰਤਰੀ ਦੇ ਦਫਤਰ ਅੰਦਰਲੇ ਸੂਤਰਾਂ ਦਾ ਕਹਿਣਾ ਹੈ ਕਿ ਇਹ ਕਦਮ ਜੋਤਿਸ਼ ਵਿਗਿਆਨ ਕਾਰਨ ਚੁੱਕਿਆ ਗਿਆ ਹੈ। ਇਹ ਵੀ ਕਿਹਾ ਗਿਆ ਹੈ ਕਿ ਪਹਿਲੇ ਦਿਨ ਸਦਨ ਵਿਚ ਪ੍ਰਧਾਨ ਮੰਤਰੀ ਦੀ ਹਾਜਰੀ ਕੋਈ ਜਰੂਰੀ ਨਹੀਂ ਹੁੰਦੀ। [9 ਅਕਤੂਬਰ '92-ਟ੍ਰਿਬਿਊਨ]



He is not an ordinary Godman. He is adviser to the PM for science and technology affairs.

ਇਹ ਕੋਈ ਐਰਾ-ਗੈਰਾ ਦੇਵਪੁਰਸ਼ ਨਹੀਂ ਹੈ। ਇਹ ਵਿਗਿਆਨ ਅਤੇ ਤਕਨੀਕੀ ਮਾਮਲਿਆਂ ਨਾਲ ਸਬੰਧਤ ਪ੍ਰਧਾਨਮੰਤਰੀ ਦਾ ਸਲਾਹਕਾਰ ਹੈ।



ਜਾਂਚ-ਰਿਪੋਰਟ

# ਟਿਊਬਵੈਲ ਵਿਚੋਂ ਪਾਣੀ ਦਾ ਵਹਾਅ 'ਕੋਈ ਕਰਾਮਾਤ ਨਹੀਂ'

ਅਨੁਵਾਦਕ : ਰਾਜਿੰਦਰ ਸਿੰਘ, ਰਾਮਪੁਰਾ

ਕਰਨਾਲ ਜ਼ਿਲੇ ਵਿਚ ਤਾਰਾਓੜੀ ਦੇ ਨੇੜਲੇ ਪਿੰਡ ਨਡਾਨਾ ਦੇ ਵਸਨੀਕ ਮਾਮ ਰਾਜ ਦੇ ਟਿਊਬਵੈਲ ਤੇ ਲੋਕਾਂ ਦੇ ਧੜਾਧੜ ਆਉਣ-ਜਾਣ ਨੇ ਜ਼ਿਲ੍ਹਾ ਪ੍ਰਸ਼ਾਸ਼ਨ ਲਈ ਸਮੱਸਿਆ ਖੜੀ ਕਰ ਦਿਤੀ ਹੈ।

ਇਹ ਬੋਰ, ਜਿਸ ਵਿਚੋਂ ਪਾਣੀ ਆਪਣੇ-ਆਪ ਨਿੱਕਲ ਰਿਹਾ ਹੈ, ਦੇਖਣ ਲਈ ਲੋਕ ਧੜਾਧੜ ਆ ਰਹੇ ਹਨ ਕਿਉਂਕਿ ਉਹ ਸੋਚਦੇ ਹਨ ਕਿ ਇਹ ਕੋਈ ਕਰਾਮਾਤ ਹੈ ਅਤੇ ਇਕ ਗੈਬੀ-ਵਰਤਾਰਾ ਹੈ।

ਜ਼ਿਲ੍ਹਾ ਪੁਲਿਸ ਮੁਖੀ ਸ੍ਰੀ ਵੀ. ਐਨ. ਰਾਇ ਅਤੇ ਐਸ. ਡੀ. ਐਮ. ਸ੍ਰੀ ਮਹਿੰਦਰ ਕੁਮਾਰ ਨੇ ਦੱਸਿਆ ਕਿ ਉਸ ਬੋਰ ਵਿਚੋਂ ਕੁਦਰਤੀ ਤੌਰ ਤੇ ਵਗ ਰਿਹਾ ਪਾਣੀ ਨਾ ਕੋਈ ਚਮਤਕਾਰ ਹੈ, ਨਾ ਕੋਈ ਗੈਬੀ-ਵਰਤਾਰਾ ਹੈ ਅਤੇ ਨਾ ਹੀ ਕਿਸੇ 'ਦੇਵੀ' ਜਾਂ 'ਦੇਵਤੇ' ਦਾ ਕਾਰਜ ਹੈ। ਲੋਕਾਂ ਵਿਚ ਇਸ ਪਾਣੀ ਦੇ ਕੁਦਰਤੀ ਵਹਾਅ ਬਾਰੇ ਅੰਨ੍ਹਾ-ਵਿਸ਼ਵਾਸ਼, ਸਿਰਫ ਗੈਬੀ ਸ਼ਕਤੀਆਂ ਵਿਚ ਵਿਸ਼ਵਾਸ਼ ਰੱਖਣ ਕਰਕੇ ਹੀ ਨਹੀਂ ਹੈ ਬਲਕਿ ਜਮੀਨ ਹੇਠਲੇ ਪਾਣੀ ਦੇ ਜਲ-ਵਿਗਿਆਨਕ ਨਿਯਮਾਂ (ਵਰਤਾਅ) ਬਾਰੇ ਕਿਸੇ ਕਿਸਮ ਦੀ ਵੀ ਜਾਣਕਾਰੀ ਨਾ ਹੋਣ ਕਰਕੇ ਪੈਦਾ ਹੋਇਆ ਹੈ। ਉਨ੍ਹਾਂ ਨੇ ਦੱਸਿਆ ਕਿ ਅਸਲ ਵਿਚ ਇਹ ਸਿਰਫ ਭੂ-ਜਲ-ਚਾਲੀ ਵਰਤਾਰਾ ਹੈ ਜੋ ਰੇਤ ਦੀਆਂ ਤਹਿਆਂ ਵਿਚ ਪਾਣੀ ਦੇ ਵੱਖ ਵੱਖ ਲੈਵਲਾਂ (ਪੱਧਰਾਂ) ਕਰਕੇ ਹੈ। ਜਿਹੜਾ ਕਿ 'ਆਰਟੀਜਨ ਖੂਹਾਂ' ਵਿਚੋਂ ਪਾਣੀ ਦੇ ਕੁਦਰਤੀ ਵਹਾਅ ਨਾਲ ਮਿਲਦਾ-ਜੁਲਦਾ ਹੈ। ਉਨ੍ਹਾਂ ਨੇ ਕਿਹਾ ਕਿ ਇਸ ਕਿਸਮ ਦੇ ਬੋਰ ਉਤਰ-ਪ੍ਰਦੇਸ਼ ਦੇ "ਤਰਾਈ ਖੇਤਰ" ਵਿਚ ਵੀ ਆਮ ਮਿਲਦੇ ਹਨ (ਸਥਿਤ ਹਨ) ਅਤੇ ਉਸ ਖੇਤਰ ਦੇ ਕਿਸਾਨ ਇਸ ਪਾਣੀ ਨੂੰ ਖੇਤੀ ਵਾਸਤੇ ਆਮ ਵਰਤਦੇ ਹਨ।

ਜ਼ਮੀਨ ਦੇ ਥੱਲੇ ਦੀਆਂ ਤਹਿਆਂ ਚੀਕਨੀ-ਮਿੱਟੀ (ਪਾਂਡੋ) ਅਤੇ ਬਰੇਤੀ (ਰੇਤਾ) ਦੀਆਂ ਪੱਟੀਆਂ ਵਾਰੋ ਵਾਰੀ ਆਉਣ ਨਾਲ (ਬਦਲਵੀਆਂ) ਬਣੀਆਂ ਹੁੰਦੀਆਂ ਹਨ। ਆਮ ਕਰਕੇ ਟਿਊਬਵੈਲ ਦਾ ਬੋਰ 30 ਤੋਂ 50 ਫੁੱਟ ਦੀ ਡੂੰਘੀ ਬਰੇਤੀ ਦੀ ਪੱਟੀ ਵਿਚ ਲਾਇਆ ਜਾਂਦਾ ਹੈ। ਵਰਖਾ ਰੁੱਤ ਦੌਰਾਨ ਮੀਂਹ ਦਾ ਪਾਣੀ ਸਿੰਮਣ ਕਰਕੇ ਰੇਤਲੀ ਤਹਿ ਦੇ ਪਾਣੀ ਦਾ ਲੈਵਲ ਉਪਰ ਆ ਜਾਂਦਾ ਹੈ। ਸੋਕੇ ਦੇ ਮਹੀਨਿਆਂ ਦੌਰਾਨ ਹਜ਼ਾਰਾਂ ਟਿਊਬਵੈਲਾਂ ਦੇ ਚੱਲਣ ਕਰਕੇ ਪਾਣੀ ਦਾ ਲੈਵਲ ਹੌਲੀ ਹੌਲੀ ਘਟ ਦਾ ਰਹਿੰਦਾ ਹੈ।

ਇਕ ਸਥਾਨਿਕ ਵਕੀਲ ਅਤੇ ਇੰਜਨੀਅਰ ਸ੍ਰੀ ਚਸਪ ਪਾਲ ਨੈਨ ਨੇ ਕਿਹਾ ਕਿ ਨਡਾਨਾ ਪਿੰਡ ਦਾ ਬੋਰ ਵੀ ਕੁਦਰਤੀ ਹੀ ਅਜਿਹੀ ਰੇਤਲੀ ਪੱਟੀ ਵਿਚ ਹੋ ਗਿਆ ਹੈ, ਜਿਸ ਨੂੰ ਭੂ-ਵਿਗਿਆਨ ਦੀ ਦ੍ਰਿਸਟੀ ਤੋਂ "ਚੁਬੱਚਾ" ਜਾਂ "ਅਭਿਨਤੀ" (ਦੋ ਵਿਰੋਧੀ ਪਾਸਿਆਂ ਤੋਂ ਇਕ ਬਿੰਦੂ ਜਾਂ ਰੇਖਾ ਵੱਲ ਢਲਾਣ) ਕਿਹਾ ਜਾਂਦਾ ਹੈ। ਭਾਖੜਾ ਨਹਿਰ ਇਸ ਬੋਰ ਦੇ ਬਹੁਤ ਨੇੜਿਉਂ ਦੀ ਲੰਘਦੀ ਹੈ ਅਤੇ ਰੇਤਲੀ ਪੱਟੀ ਦੇ ਪਾਣੀ ਦੀ "ਟੀਸੀ" ਜਾਂ ਉਪਰਲੀ ਤਹਿ ਇਸ ਨਹਿਰ ਦੇ ਹੇਠਾਂ ਦੀ ਲੰਘਦੀ ਹੈ। ਭਾਖੜਾ ਨਹਿਰ ਦੇ ਪਾਣੀ ਦੇ ਲਗਾਤਾਰ ਸਿੰਮਣ ਕਰਕੇ ਰੇਤਲੇ ਪਾਣੀ ਜਾਂ ਦ੍ਰਵਸਥਿਤਕੀ ਦਾ ਲੈਵਲ ਟਿਊਬਵੈਲ ਦੇ ਮੂੰਹ ਦੇ ਲੈਵਲ ਤੋਂ ਵਧ ਜਾਂਦਾ ਹੈ। ਸੋ ਪਾਣੀ ਦੇ ਵੱਧ ਲੈਵਲ ਜਾਂ ਦ੍ਰਵਸਥਿਤਕੀ ਪ੍ਰੈਸ਼ਰ ਕਰਕੇ ਗੁਰੂਤਾ ਸ਼ਕਤੀ ਰਾਹੀਂ ਪਾਣੀ ਬੋਰ ਵਿਚੋਂ ਆਪਣੇ-ਆਪ ਬਾਹਰ ਨਿਕਲਣਾ ਸ਼ੁਰੂ ਹੋ ਜਾਂਦਾ ਹੈ।

ਜੇ ਇਸ ਬੋਰ ਵਿਚੋਂ ਕਈ ਦਿਨ ਲਗਾਤਾਰ ਪਾਣੀ ਕੱਢਿਆ ਜਾਵੇ ਤਾਂ ਰੇਤਲੀ-ਪੱਟੀ ਦੇ ਪਾਣੀ ਦਾ ਲੈਵਲ ਘਟਣ ਕਰਕੇ ਬੋਰ ਵਿਚੋਂ ਪਾਣੀ ਦਾ ਆਪਣੇ-ਆਪ ਨਿਕੱਲਣਾ ਬੰਦ ਹੋ ਜਾਵੇਗਾ।

ਲੋਕਾਂ ਦੀ ਅੰਧ-ਵਿਸ਼ਵਾਸ਼ੀ ਨਾਲ ਬੱਝੀ ਹੋਈ ਘੋਰ ਅਗਿਆਨਤਾ ਨੂੰ, ਗਿਆਨ ਦੇ ਪ੍ਰਚਾਰ ਅਤੇ ਪ੍ਰਚਾਰ ਰਾਹੀਂ ਲੰਮੀ ਮੁਹਿੰਮ ਚਲਾ ਕੇ, ਖਤਮ ਕੀਤਾ ਜਾਣਾ ਚਾਹੀਦਾ ਹੈ, ਨਹੀਂ ਤਾਂ ਆਮ ਆਦਮੀ ਕਲਪਿਤ ਅਤੇ ਅੰਧ-ਵਿਸ਼ਵਾਸ਼ੀ ਮੂਰਖਤਾ ਵਿਚ ਡੂੰਘਾ ਹੀ ਡੂੰਘਾ ਧਸਦਾ ਜਾਵੇਗਾ। ਸ੍ਰੀ ਨੈਨ ਦੇ ਸੁਝਾਅ ਅਨੁਸਾਰ ਗਿਆਨ ਅਤੇ ਜਾਣਕਾਰੀ ਦੇ ਪ੍ਰਸਾਰ ਲਈ ਡਾਇਗ੍ਰਾਮਾਂ (ਰੇਖਾ-ਚਿੱਤਰਾਂ), ਪੋਸਟਰਾਂ (ਇਸ਼ਤਿਹਾਰਾਂ) ਅਤੇ ਸੰਚਾਰ-ਸਾਧਨਾਂ ਦੀ ਵਰਤੋਂ ਕੀਤੀ ਜਾਣੀ ਚਾਹੀਦੀ ਹੈ।

ਸ੍ਰੀ ਨੈਨ ਨੇ ਦਾਅਵਾ ਕੀਤਾ ਹੈ ਕਿ ਵਹਿਮਾਂ-ਭਰਮਾਂ ਵਿਚ ਫਸੇ ਹੋਏ ਲੋਕ, ਇਸ ਘਟਨਾ ਨੂੰ ਦੈਵੀ-ਕਰਾਮਾਤ ਮੰਨਦਿਆਂ ਅੰਧ-ਵਿਸ਼ਵਾਸ਼ ਅਧੀਨ, ਹੁਣ ਤੱਕ ਅਠਾਰਾਂ ਹਜ਼ਾਰ ਰੁਪਏ ਦਾ ਚੜ੍ਹਾਵਾ ('ਮੱਥਾ-ਟੇਕ") ਚੜ੍ਹਾ ਚੁੱਕੇ ਹਨ।

(ਇੰਡੀਅਨ ਐਕਸਪ੍ਰੈਸ ਅਕਤੂਬਰ 14, 1992)

# ਖਬਰ ਹੈ ਕਿ.........

## ਪੈਸੇ ਬਣਾ ਰਿਹਾ ਦੇਵਤਾ ਤੇ ਸ਼ਰਧਾਲੂਆਂ ਦੀ ਦਰਜ਼ਾਬੰਦੀ

ਆਂਧਰਾ ਪ੍ਰਦੇਸ਼ 'ਚ ਸਥਿਤ ਲਾਰਡ ਵੈਂਕਟੇਸ਼ਵਰਾ ਮੰਦਰ ਦੁਨੀਆਂ ਦੇ ਦੋ ਬਹੁਤ ਅਮੀਰ ਮੰਦਰਾਂ ਚੋਂ ਦੂਜੇ ਥਾਂ ਤੇ ਹੈ। ਪਹਿਲਾ ਥਾਂ ਰੋਮ ਦੇ ਈਸਾਈ ਮੰਦਰ ਦਾ ਹੈ।

ਦੂਸਰੇ ਮੰਦਰ, ਜੋ ਸਿਰਫ ਅਗਲੇ ਜਨਮ ਨੂੰ ਸੰਵਾਰਨ ਦੀ ਗਰੰਟੀ ਦਿੰਦੇ ਹਨ, ਵੈਂਕਟੇਸ਼ਵਰਾ ਦਾ ਮੰਦਰ, ਹਰ ਰੋਜ਼ ਆਉਂਦੇ ਇਕ ਲੱਖ ਦੇ ਕਰੀਬ ਸ਼ਰਧਾਲੂਆਂ ਨੂੰ ਇਸੇ, ਜਨਮ 'ਚ ਹੀ ਮੁਰਾਦਾਂ ਪੂਰੀਆਂ ਕਰਨ ਦਾ ਵਾਅਦਾ ਦਿੰਦਾ ਹੈ। ਸੰਡੇ ਮੈਗਜ਼ੀਨ ਦੇ ਮੁਤਾਬਿਕ ਇਸ ਮੰਦਰ ਕੋਲ 120 ਕਰੋੜ ਦਾ ਨਕਦ ਸਰਮਾਇਆ ਹੈ। ਸਾਲ ਭਰ ਦਾ ਚੜ੍ਹਾਵਾ ਸੌ ਕਰੋੜ ਦੇ ਲਗਭਗ ਹੈ। ਮੰਦਰ ਵਿਚ ਸਥਿਤ ਭਗਵਾਨ ਦੀ ਮੂਰਤੀ ਦੇ ਦਰਸ਼ਨ ਕਰਨ ਦੀ ਵਿਧੀ ਸ਼ਰਧਾਲੂਆਂ ਦੀ ਮਾਇਕ ਹਾਲਤ ਦੇ ਅਨੁਸਾਰ ਹੁੰਦੀ ਹੈ। ਬਹੁਤ ਵਿਸ਼ੇਸ਼ ਅਤੇ ਅਮੀਰ ਸ਼ਰਧਾਲੂਆਂ ਲਈ ਅਲੱਗ ਲਾਂਘਾ ਹੈ। ਜਿਹੜੇ ਸ਼ਰਧਾਲੂ ਪੱਚੀ ਰੁਪਏ ਖਰਚ ਸਕਦੇ ਹਨ, ਉਨ੍ਹਾਂ ਲਈ ਬਣਾਏ ਲਾਂਘੇ ਰਾਹੀਂ ਦਰਸ਼ਨ ਕਰਨ ਜਾਣ ਵਾਸਤੇ ਵੀ ਸਤਾਰਾਂ ਕੁ ਘੰਟੇ ਲਗਦੇ ਹਨ।

ਮੰਦਰ ਦੇ ਪ੍ਰਬੰਧਕ ਬਿਜਲੀ ਦੁਆਰਾ ਚੱਲਣ ਵਾਲਾ ਰਸਤਾ ਬਣਾਉਣ ਬਾਰੇ ਸੋਚ ਰਹੇ ਹਨ। ਹੁਣ ਮੱਥਾ ਟੇਕ ਰਹੇ ਸ਼ਰਧਾਲੂਆਂ ਨੂੰ ਧੱਕਣਾ ਪੈਂਦਾ ਹੈ, ਕਿਉਂਕਿ ਭਗਵਾਨ ਅੱਗੇ ਅੱਖਾਂ ਬੰਦ ਕਰਕੇ ਖੜਦਿਆਂ ਉਹ ਖੁਦ ਬੁੱਤ ਬਣ ਜਾਂਦੇ ਹਨ।

ਮੰਦਰ ਵਿਚ ਗਹਿਣਿਆਂ ਅਤੇ ਪੈਸਿਆਂ ਦੇ ਰੂਪ ਵਿਚ ਚੜ੍ਹਾਵੇ ਦੀ ਨਿਗਰਾਨੀ ਲਈ ਟੈਲੀਵਿਜਨ ਕੈਮਰੇ ਫਿੱਟ ਕੀਤੇ ਹੋਏ ਹਨ। ਕਿਉਂਕਿ ਪ੍ਰਬੰਧਕੀ ਕਰਮਚਾਰੀਆਂ ਦੁਆਰਾ ਕਈ ਵਾਰ ਚੋਰੀਓਂ ਪੈਸੇ ਜੇਬ ਵਿਚ ਪਾਉਣ ਦੀਆਂ ਘਟਨਾਵਾਂ ਘਟ ਰਹੀਆਂ ਸਨ।

ਭਗਵਾਨ ਦੇ ਸਿਰ ਉਪਰ ਸੁਸ਼ੋਭਤ ਮੁਕਟ ਦੀ ਕੀਮਤ ਲਗਭਗ 20 ਕਰੋੜ ਰੁਪਏ ਹੈ। ਲੱਖਾਂ ਰੁਪਏ ਦੇ ਲੱਡੂ ਹਰ ਰੋਜ ਵੇਚੇ ਅਤੇ ਖਰੀਦੇ ਜਾਂਦੇ ਹਨ। ਕਈਆਂ ਨੇ ਮੰਦਰ ਦੇ ਵਪਾਰੀਕਰਣ ਹੋਣ ਦਾ ਦੋਸ਼ ਲਾਇਆ ਹੈ। ਖਰੀਦੀਆਂ ਹੋਈਆ ਟਿਕਟਾਂ ਨਾਲ ਪੂਜਾ ਹੁੰਦੀ ਹੈ ਅਤੇ ਪੈਸੇ ਤੇ ਹਸਤੀ ਮੁਤਾਬਿਕ ਸ਼ਰਧਾਲੂਆਂ ਦੀਆਂ ਅਲੱਗ ਅਲੱਗ ਲਾਇਨਾਂ ਲਗਦੀਆਂ ਹਨ। [ਅੰਗਰੇਜ਼ੀ ਟ੍ਰਿਬਿਉਨ 4/91]

## ਕੇਰਲਾ ਦੇ ਉਜੜੇ ਹੋਏ ਮੰਦਰ : ਕੀ ਭਗਤਾਂ ਦੀ ਰਾਖੀ ਕਰਨਗੇ ?

ਹਾਲੀਆ ਸਾਲਾਂ ਵਿੱਚ, ਕੇਰਲਾ ਦੇ ਇਮਾਰਤਸਾਜ਼ੀ ਦੇ ਅਦਭੁੱਤ ਨਮੂਨਿਆਂ ਵਾਲੇ ਅਣਗਿਣਤ ਮੰਦਰਾਂ ਵਿਚਲੇ ਕੀਮਤੀ ਬੁੱਤ ਚੋਰਾਂ ਦੀ ਮਾਰ ਹੇਠਾਂ ਆਏ ਹੋਏ ਹਨ। ਉਦਾਹਰਣ ਵਜੋਂ, ਇਕੱਲੇ ਜੁਲਾਈ 92 ਵਿਚ, ਰਾਜ ਦੇ ਵੱਖ ਵੱਖ ਮੰਦਰਾਂ 'ਚੋਂ ਬੁੱਤਾਂ ਦੇ ਚੋਰੀ ਹੋਣ ਦੀਆਂ ਖਬਰਾਂ ਛਪੀਆਂ ਹਨ। ਆਟੇ 'ਚ ਲੂਣ ਮਾਫਕ ਕੇਸਾਂ ਚੋਂ ਚੋਰਾਂ ਦੀ ਨਿਸ਼ਾਨਦੇਹੀ ਹੋਈ ਹੈ। ਜਿਆਦਾ ਖਤਰਾ ਪੇਂਡੂ ਖੇਤਰਾਂ 'ਚ ਬਣੇ ਅਤੇ ਮਾੜੀ ਸਾਂਭ ਸੰਭਾਲ ਵਾਲੇ ਮੰਦਰਾਂ ਉਪਰ ਮੰਡਲਾ ਰਿਹਾ ਹੈ। ਥੋੜੇ ਜਿਹੇ ਅਮੀਰ ਮੰਦਰਾਂ ਨੂੰ ਛੱਡ ਕੇ, ਸਾਰੇ ਰਾਜਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਬਣੇ ਮੰਦਰਾਂ ਦੀ ਸੰਭਾਲ ਖਸਤਾ ਹੈ। ਜਿੱਥੇ ਚੋਰਾਂ ਨੂੰ ਚੋਰੀ ਕਰਨ ਚ ਕੋਈ ਦਿੱਕਤ ਨਹੀਂ ਆਉਂਦੀ। ਕੇਰਲਾ ਮੰਦਰ ਸੁਰੱਖਿਆ ਕਮੇਟੀ ਵਰਗੀਆਂ ਸੰਸਥਾਵਾਂ ਵੀ ਇਸ ਮਾਮਲੇ 'ਚ ਬੇਵੱਸ ਹੋਈਆਂ ਬੈਠੀਆਂ ਹਨ। ਉਨ੍ਹਾਂ ਨੇ ਰਾਜ ਸਰਕਾਰ ਉਪਰ ਤੱਦੀ ਨਾਲ ਕਦਮ ਚੁੱਕਣ ਲਈ ਜੋਰ ਪਾਇਆ ਹੈ ਪਰ ਸਰਕਾਰ ਲਈ ਦੂਰ ਪਿੰਡਾਂ 'ਚ ਬਣੇ ਮੰਦਰਾਂ ਦੀ ਰਾਖੀ ਲਈ ਸਮੱਸਿਆ ਬਣੀ ਹੋਈ ਹੈ।

ਸੁਰੱਖਿਆ ਪੱਖੋਂ ਅਮੀਰ ਅਤੇ ਗਰੀਬ ਮੰਦਰਾਂ ਵਿੱਚ ਵੀ ਵਿਤਕਰਾ ਸਪਸ਼ਟ ਹੈ। ਕੁੱਝ ਮੰਦਰਾਂ ਦੀ ਮਾਨਤਾ ਅਤੇ ਹਰਮਨਪਿਆਰਤਾ ਘਟ ਰਹੀ ਹੈ। ਕੁੱਝ ਪੰਜ ਤਾਰਾ ਮੰਦਰ ਹਨ, ਜਿੱਥੇ ਭਗਤਾਂ ਦੀਆਂ ਕਤਾਰਾਂ ਅਤੇ ਚੜ੍ਹਾਵੇ ਦਾ ਕੋਈ ਥਾਹ ਨਹੀਂ। [ਅੰਗਰੇਜ਼ੀ ਟ੍ਰੀਬਿਉਨ]



# ਵਿਗਿਆਨ ਲੋਕ-3

—ਰਾਜਪਾਲ ਸਿੰਘ

## ਉੱਡਣੀ ਮੱਛੀ

ਜਦ ਅਸੀਂ ਖਾਸ ਖਾਸ ਜਾਨਵਰਾਂ ਦੀਆਂ ਖਾਸ ਖਾਸ ਗੱਲਾਂ ਬਾਰੇ ਚਰਚਾ ਕਰਨ ਲੱਗੇ ਹਾਂ ਤਾਂ ਇਕ ਖਾਸ ਕਿਸਮ ਦੀ ਮੱਛੀ ਦੀ ਇਕ ਖਾਸੀਅਤ ਬਾਰੇ ਜਾਨਣਾ ਦਿਲਚਸਪ ਰਹੇਗਾ। ਇਸ ਬਾਰੇ ਖਾਸ ਗੱਲ ਇਹ ਹੈ ਕਿ ਇਹ ਹਵਾ ਵਿਚ ਉਡਾਰੀ ਮਾਰ ਲੈਂਦੀ ਹੈ। ਇਥੇ ਵੀ ਉਡਾਰੀ ਲਾਉਣਾ ਸ਼ਬਦ ਸਹੀ ਨਹੀਂ ਹੈ ਸਗੋਂ ਠੀਕ ਤਰ੍ਹਾਂ ਕਹਿਣਾ ਹੋਵੇ ਤਾਂ ਇਹ ਕਿ ਉਹ ਹਵਾ ਵਿਚ 'ਤਾਰੀ ਲਾਉਂਦੀਆਂ' (ਗਲਾਈਡ ਕਰਦੀਆਂ) ਹਨ, ਕਿਉਂਕਿ ਉਹ ਪੰਛੀਆਂ ਵਾਂਗ ਖੰਭਾਂ ਨੂੰ ਹਿਲਾ ਕੇ ਨਹੀਂ ਉਡਦੀਆਂ ਸਗੋਂ ਹਵਾ ਵਿਚ ਜਾਣ ਲਈ ਪਹਿਲਾਂ ਉਹ ਪਾਣੀ ਦੀ ਸਤ੍ਹਾ ਤੇ ਤੈਰਦੀਆਂ ਹੋਈਆਂ ਬਹੁਤ ਸਪੀਡ ਫੜ ਲੈਂਦੀਆਂ ਹਨ ਅਤੇ ਫਿਰ ਆਪਣੇ ਅਗਲੇ ਖੰਭੜੇ ਫੈਲਾ ਲੈਂਦੀਆਂ ਹਨ। ਇਸ ਤਰ੍ਹਾਂ ਪਹਿਲਾਂ ਬਣੀ ਗਤੀ ਦੇ ਜੋਰ ਸਦਕਾ ਅਤੇ ਖੰਭੜਿਆਂ ਨੂੰ ਵਿਸ਼ੇਸ਼ ਕੋਣ ਤੇ ਫੈਲਾ ਲੈਣ ਨਾਲ ਉਹ ਹਵਾ ਵਿਚ 'ਉੱਡ' ਜਾਂਦੀਆਂ ਹਨ। ਇਸ ਤਰੀਕੇ ਨਾਲ ਉਹ ਹਵਾ ਵਿਚ ਕਾਫੀ ਲੰਮੀ ਤਾਰੀ ਲਾਉਂਦੀਆਂ ਹਨ ਜੋ ਆਮ ਕਰਕੇ 200 ਮੀਟਰ ਦੇ ਲਗਭਗ ਹੁੰਦੀ ਹੈ ਅਤੇ ਕਈ ਵਾਰ ਇਸਤੋਂ ਵੀ ਲੰਮੀ। ਕਈ ਵਾਰ ਇਹ ਐਨੀਆਂ ਉੱਚੀਆਂ ਉੱਡ ਜਾਂਦੀਆਂ ਹਨ ਕਿ ਜਹਾਜ਼ਾਂ ਦੇ ਡੈੱਕ ਤੇ ਆ ਡਿਗਦੀਆਂ ਹਨ। ਅਜਿਹੀ ਉਡਾਰੀ ਇਨ੍ਹਾਂ ਨੂੰ ਆਪਣੀਆਂ ਦੁਸ਼ਮਣ ਮੱਛੀਆਂ ਤੋਂ ਬਚਣ ਵਿਚ ਬਹੁਤ ਸਹਾਈ ਹੁੰਦੀ ਹੈ।

ਉਡਦੀ ਮੱਛੀ ਬਹੁਤ ਠੰਡੇ ਪਾਣੀਆਂ ਨੂੰ ਛੱਡ ਕੇ ਦੁਨੀਆਂ ਦੇ ਲਗਭਗ ਸਾਰੇ ਸਮੁੰਦਰਾਂ ਵਿਚ ਪਾਈ ਜਾਂਦੀ ਹੈ ਪਰ ਇਸ ਦੀ ਗਿਣਤੀ ਥੋੜ੍ਹੀ ਹੈ ਜਿਸ ਕਰਕੇ ਇਹ ਕਦੇ ਕਦਾਈਂ ਹੀ ਦਿਖਾਈ ਦਿੰਦੀ ਹੈ।

## ਰੋਗਨਾਸ਼ਕ ਦੁੱਧ

ਵਿਗਿਆਨ ਰਾਹੀਂ ਅਸੀਂ ਜਾਨਵਰਾਂ ਦੀਆਂ ਖਾਸ ਗੱਲਾਂ ਦਾ ਗਿਆਨ ਹੀ ਨਹੀਂ ਪ੍ਰਾਪਤ ਕਰਦੇ ਸਗੋਂ ਇਸ ਗਿਆਨ ਨੂੰ ਮਨੁੱਖਤਾ ਦੇ ਭਲੇ ਲਈ ਵਰਤਣ ਦੀ ਕੋਸ਼ਿਸ ਵੀ ਕਰਦੇ ਹਾਂ। ਹੁਣ ਤਾਂ ਵਿਗਿਆਨ ਨੇ ਐਥੋਂ ਤੀਕ ਤਰੱਕੀ ਕਰ ਲਈ ਹੈ ਕਿ ਮਨੁੱਖ ਦੀ ਸਹੂਲਤ ਲਈ ਜਾਨਵਰਾਂ ਵਿਚ ਨਵੇਂ ਨਵੇਂ ਗੁਣ ਪੈਦਾ ਕੀਤੇ ਜਾ ਰਹੇ ਹਨ ਜਾਂ ਇਸਤੋਂ ਵੀ ਅਗਾਂਹ ਨਵੇਂ ਗੁਣਾਂ ਵਾਲੇ ਨਵੇਂ ਜਾਨਵਰ ਹੀ ਪੈਦਾ ਕਰਨ ਵੱਲ ਵਧ ਰਿਹਾ ਹੈ। ਇਸਦੀ ਇਕ ਉਦਾਹਰਣ ਇਹ ਹੈ ਕਿ ਵਿਗਿਆਨ ਦੇ ਕ੍ਰਿਸ਼ਮੇ ਸਦਕਾ ਆਉਣ ਵਾਲੇ ਸਮੇਂ ਵਿਚ ਪਸ਼ੂ ਰੋਗਨਾਸ਼ਕ ਦੁੱਧ ਦਿਆ ਕਰਨਗੇ ਜੋ ਖੁਰਾਕੀ ਤੱਤ ਦੇ ਨਾਲ ਨਾਲ ਦਵਾਈਆਂ ਦਾ ਕੰਮ ਵੀ ਕਰਿਆ ਕਰੇਗਾ। ਇਸਦੇ ਲਈ ਪਸ਼ੂਆਂ ਦੀਆਂ ਇਸ ਤਰ੍ਹਾਂ ਦੀਆਂ ਨਸਲਾਂ ਤਿਆਰ ਕੀਤੀਆਂ ਜਾ ਰਹੀਆਂ ਹਨ ਜਿਨ੍ਹਾਂ ਵਿਚ ਅਜਿਹੇ ਜੀਨ ਹੋਣਗੇ ਜੋ ਉਹਨਾਂ ਦੇ ਦੁੱਧ ਵਿਚ ਰੋਗਨਾਸ਼ਕ ਗੁਣ ਪੈਦਾ ਕਰ ਦੇਣਗੇ।

ਪ੍ਰੋ: ਹਰਮਨ ਡੀ ਬੋਇਰ ਦੀ ਅਗਵਾਈ ਵਿਚ ਇਕ ਡੱਚ ਟੀਮ ਅਜਿਹੀਆਂ ਗਾਵਾਂ ਤਿਆਰ ਕਰ ਰਹੀ ਹੈ ਜਿਨ੍ਹਾਂ ਦਾ ਦੁੱਧ ਪੇਟ ਦੀਆਂ ਬੀਮਾਰੀਆਂ ਦੂਰ ਕਰੇਗਾ। ਉਮੀਦ ਹੈ ਅਗਲੇ ਸਾਲ ਅਜਿਹਾ ਦੁੱਧ ਤਿਆਰ ਹੋਣਾ ਸ਼ੁਰੂ ਹੋ ਜਾਵੇਗਾ। ਇਸੇ ਦੌਰਾਨ ਇੰਗਲੈਂਡ ਦੇ ਵਿਗਿਆਨੀਆਂ ਦੇ ਇਕ ਗਰੁੱਪ ਨੇ ਭੇਡਾਂ ਦੀ ਅਜਿਹੀ ਨਸਲ ਵਿਕਸਿਤ ਕਰ ਲਈ ਹੈ ਜਿਨ੍ਹਾਂ ਦਾ ਦੁੱਧ ਫੇਫੜਿਆਂ ਦੀਆਂ ਬੀਮਾਰੀਆਂ ਦਾ ਇਲਾਜ਼ ਕਰਦਾ ਹੈ। ਇਸੇ ਤਰ੍ਹਾਂ ਅਮਰੀਕਾ ਦੀ ਇਕ ਪਸ਼ੂ ਵਿਗਿਆਨ ਸੰਸਥਾ ਨੇ ਅਜਿਹੀਆਂ ਬੱਕਰੀਆਂ ਤਿਆਰ ਕੀਤੀਆਂ ਹਨ ਜੋ ਹਰਟ ਅਟੈਕ ਤੋਂ ਬਚਾਉਣ ਵਾਲਾ ਦੁੱਧ ਦੇਣਗੀਆਂ। ਦੁੱਧ ਸਰੀਰ ਨੂੰ ਤਕੜਾ ਕਰਕੇ ਬੀਮਾਰੀਆਂ ਤੋਂ ਬਚਾਉਂਦਾ ਤਾਂ ਪਹਿਲਾਂ ਹੀ ਸੀ ਹੁਣ ਲੱਗੀਆਂ ਬੀਮਾਰੀਆਂ ਨੂੰ ਵੀ ਹਟਾਇਆ ਕਰੇਗਾ। ●

# ਤਰਕ-ਦਰਪਣ

**ਡਾ: ਰਾਜਿੰਦਰ ਪਾਲ ਸਿੰਘ**

**ਧਰਤੀ ਧੱਕ ਸਿੰਘ :** ਲੋਕ ਪ੍ਰਚਲਤ ਸਾਹਿਤ (ਜਿਸਨੂੰ ਦੋਮ ਦਰਜ਼ੇ ਦਾ ਜਾਂ ਅਸ਼ਲੀਲ ਵੀ ਕਿਹਾ ਜਾਂਦਾ ਹੈ) ਲਿਖਣ ਵਾਲਿਆਂ ਵਿਚੋਂ ਬੂਟਾ ਸਿੰਘ ਸ਼ਾਦ ਬਹੁਤ ਪ੍ਰਸਿਧ ਹੈ (ਜਾਂ ਬਦਨਾਮ)। ਉਸਦੇ ਨਾਵਲ ਆਮ ਲੋਕਾਂ ਦੀਆਂ ਭਾਵਨਾਵਾਂ ਨੂੰ ਸਿਧੇ ਤੌਰ ਤੇ ਉਤੇਜਿਤ ਕਰਦੇ ਹਨ। ਉਹ ਪੰਜਾਬੀ ਦਾ ਇਕੋ ਇਕ ਲੇਖਕ ਹੈ ਜਿਸ ਬਾਰੇ ਕਿਹਾ ਜਾਂਦਾ ਹੈ ਕਿ ਉਹ ਬੰਬਈ (ਉਥੇ ਉਹ ਫਿਲਮ ਡਾਇਰੈਕਟਰ ਹੈ) ਤੋਂ ਪੰਜਾਬ ਜਹਾਜ ਰਾਹੀਂ ਰਾਇਲਟੀ ਲੈਣ ਆਉਂਦਾ ਹੈ। ਉਹ ਵੱਡੀ ਗਿਣਤੀ ਵਿਚ ਛਪਦਾ ਹੈ। ਉਹ ਸਮਕਾਲੀਨ ਘਟਨਾਵਾਂ ਤੋਂ ਉਪਜੀਆਂ ਭਾਵਨਾਵਾਂ ਨੂੰ ਕੈਸ਼ ਕਰਾਉਣ ਵਿਚ ਮਾਹਰ ਹੈ। ਪਿਛਲੇ ਸਮੇਂ ਬੂਟਾ ਸਿੰਘ ਸ਼ਾਦ ਦਾ ਨਾਵਲ 'ਧਰਤੀ ਧੱਕ ਸਿੰਘ' ਮਾਰਕੀਟ ਵਿਚ ਆਇਆ ਸੀ। ਇਸ ਨਾਵਲ ਵਿਚ ਉਸਨੇ ਪੰਜਾਬ ਦੇ ਸਭਿਆਚਾਰਕ ਪੇਂਡੂ ਸੀਨ ਦੇ ਵਿਚ ਵਹਿਮਾਂ ਭਰਮਾਂ ਨੂੰ ਆਪਣੀ ਵਿਸ਼ੇਸ਼ ਗਾਲਪਨਿਕ ਸੂਝ ਨਾਲ ਪੇਸ਼ ਕੀਤਾ ਹੈ, ਅਜਿਹਾ ਕਰਦਿਆਂ ਉਸਨੇ 'ਅਤਿਕਥਨੀ' ਦੀ ਵਰਤੋਂ ਕੀਤੀ ਹੈ। ਕੁਝ ਪਾਠਕਾਂ ਨੂੰ ਉਸਦੀ 'ਅਤਿਕਥਨੀ' ਤੋਂ ਚਿੜ ਹੋ ਸਕਦੀ ਹੈ ਪਰ ਇਹ ਅਤਿਕਥਨੀ ਹੀ ਉਸਦੀ ਮੌਲਿਕ ਵਿਧੀ ਹੈ ਜੋ ਪਾਠਕ ਨੂੰ ਗਾਲਪਨਿਕ ਸੰਸਾਰ ਨਾਲ ਜੋੜੀ ਰੱਖਦੀ ਹੈ। ਉਸਦੇ ਮੌਕਾਮੇਲ ਤੋਂ ਵੀ ਖਿਝ ਆ ਸਕਦੀ ਹੈ, ਪਰ ਇਹ ਸਾਡੇ ਵਿਚਾਰਵਾਦੀ ਸਾਹਿਤ ਦੀ ਜਰੂਰੀ ਖਾਮੀ ਹੈ। ਸੋ ਇਹ ਖਾਮੀਆਂ ਨੂੰ ਅੱਖੋਂ ਪਰੋਖੇ ਕਰਕੇ ਪੜ੍ਹਨ ਯੋਗ ਨਾਵਲ ਹੈ।

ਹਰ ਲਹਿਰ ਆਪਣੇ ਅਨੁਰੂਪੀ ਸਾਹਿਤਕ ਲਹਿਰ ਪੈਦਾ ਕਰਦੀ ਹੈ। ਤਰਕਸ਼ੀਲ ਸੁਸਾਇਟੀ ਨੇ ਵੀ ਸਹਿਤ ਦੇ ਸਾਰੇ ਰੂਪਾਂ ਨੂੰ ਪ੍ਰਭਾਵਿਤ ਕੀਤਾ ਹੈ। ਰਾਮਸਰੂਪ ਅਣਖੀ ਦੇ ਕੋਠੇ ਖੜਕ ਸਿੰਘ; ਗੁਰਦੇਵ ਰੁਪਾਣੇ ਦੇ 'ਦਾਲ ਕੇਸਰੀ' ਤੋਂ ਬਾਦ ਸ਼ਾਦ 'ਧਰਤੀ ਧੱਕ ਸਿੰਘ' ਇਸੇ ਲੜੀ ਦਾ ਅਗਲਾ ਪੜਾਅ ਹੈ। ਭਾਵੇਂ 'ਧਰਤੀ ਧੱਕ ਸਿੰਘ' ਦਾ ਲੇਖਕ ਸੁਸਾਇਟੀ ਤੋਂ ਸਿੱਧੇ ਤੌਰ ਤੇ ਪ੍ਰਭਾਵਿਤ ਨਾ ਵੀ ਹੋਵੇ ਪਰ ਇਸਦਾ ਨਾਵਲ ਤੇ ਪ੍ਰਭਾਵ ਸਪੱਸ਼ਟ ਦਿਖਾਈ ਦਿੰਦਾ ਹੈ। ਸਾਡੇ ਆਪਣੇ ਘੇਰੇ ਤੋਂ ਬਾਹਰ ਦੇ ਬੰਦੇ ਦੀ ਕਿਰਤ ਹੋਣ ਕਰਕੇ ਭਾਵੇਂ ਸਾਡੇ ਵਿਚਾਰਾਂ ਨਾਲ ਹੂਬਹੂ ਮੇਲ ਨਹੀਂ ਖਾਂਦੀ, ਪਰ ਫੇਰ ਵੀ ਰੋਚਕ ਹੋਣ ਕਰਕੇ ਪੜ੍ਹਨਯੋਗ ਹੈ। ਭਾਵੇਂ ਇਹ ਨਾਵਲ ਸ਼ਾਦ ਦਾ ਸਮਕਾਲੀਨ ਘਟਨਾਵਾਂ ਨੂੰ ਕੈਸ਼ ਕਰਾਉਣ ਦੀ ਆਦਤ ਵਿਚੋਂ ਫੁੱਟਿਆ ਹੋਵੇ,ਪਰ ਉਸਦੀ ਅਜਿਹੀ ਆਦਤ ਮੁਬਾਰਕ! ਕਿਉਂਕਿ ਇਉਂ ਕਰਨ ਨਾਲ ਸੁਸਾਇਟੀ ਦੇ ਵਿਚਾਰ ਫੈਲੇ ਹਨ। ਇਸ ਨਾਵਲ ਦੀ ਕਹਾਣੀ ਇਸ ਕਰਕੇ ਨਹੀਂ ਦਿੱਤੀ ਕਿ ਤੁਸੀਂ ਕਹਾਣੀ-ਰਸ ਤੋਂ ਵਾਂਝੇ ਨਾ ਰਹਿ ਜਾਵੋ। ਜੇ ਨਾਵਲ ਪੜ੍ਹਕੇ ਮੇਰੇ ਨਾਲ ਸਹਿਮਤ ਨਾ ਹੋਏ ਤਾਂ ਅਲਹਿਦਗੀ ਭੇਜਣੀ ਨਾ ਭੁੱਲਣਾ।

**ਦੁਮ ਛੱਲਾ :** ਸੜਕ ਕੰਢੇ ਟਰੱਕ ਉਲਟਿਆ ਪਿਆ ਹੈ। ਇਸ ਕਰਕੇ ਪਿਛੇ ਫੱਟੇ ਤੇ ਉਲਟਾ ਲਿਖਿਆ-ਪੜ੍ਹਣ ਵਿਚ ਦਿੱਕਤ ਆ ਰਹੀ ਹੈ।

'ਚੱਲ ਰਾਣੀ ਤੇਰਾ ਰੱਬ ਰਾਖਾ'

**ਭਾਰਤੀ ਦਰਸ਼ਨ ਦੇ ਗਿਆਤਾ :** ਭਾਰਤੀ ਦਰਸ਼ਨ ਸੰਸਾਰ ਪ੍ਰਸਿਧ ਹੈ। ਜਿਥੇ ਇਸ ਵਿਚ ਵਿਚਾਰਵਾਦੀ ਵਿਚਾਰ ਪ੍ਰਧਾਨ ਹਨ, ਉਥੇ ਪਦਾਰਥ ਵਾਦੀ ਅੰਸ਼ਾਂ ਦੀ ਵੀ ਕਮੀ ਨਹੀਂ ਹੈ। ਪਰ ਸਮੇਂ ਨਾਲ ਸਮਾਜ ਤੇ ਹਾਵੀ ਸ਼੍ਰੇਣੀਆਂ ਨੇ ਵਿਚਾਰਵਾਦੀ ਅੰਸ਼ਾਂ ਨੂੰ ਵਧਾ ਚੜ੍ਹਾ ਲਿਆ ਤਾਂ ਜੋ ਪਦਾਰਥਵਾਦੀ ਦ੍ਰਿਸ਼ਟੀ ਨੂੰ ਦਬਾਇਆ ਜਾ ਸਕੇ। ਭਾਰਤੀ ਦਰਸ਼ਨ ਵਿਚ ਚਾਰਵਾਕ ਨਾਂ ਦੀ ਨਾਸਤਕ ਦਰਸ਼ਨ ਧਾਰਾ ਬਰਾਬਰ ਦੀ ਧਿਰ ਸੀ, ਪਰ ਸਮੇਂ ਨਾਲ ਫੁਟਨੋਟ ਬਣਕੇ ਰਹਿ ਗਈ। ਭਾਰਤੀ ਦਰਸ਼ਨ ਦੀ ਅਜੋਕੇ ਸਮੇਂ ਵਿਚ ਕਈ ਦ੍ਰਿਸ਼ਟੀਕੋਣਾਂ ਤੋਂ ਪੁਨਰ ਵਿਆਖਿਆ ਹੋ ਰਹੀ ਹੈ। ਪਦਾਰਥਵਾਦੀ/ਮਾਰਕਸਵਾਦੀ ਦ੍ਰਿਸ਼ਟੀਕੋਣ ਤੇ ਰਾਹੁਲ ਸ਼ੰਕਰਤਾਇਨ ਅਤੇ ਰਸ਼ੀਅਨ ਬੁਧੀਜੀਵੀਆਂ ਦਾ ਕੰਮ ਚੰਗਾ ਹੈ। ਪਰ ਜੋ ਪਛੜੇ ਦੇਬੀ ਪ੍ਰਸਾਦ ਚਟੋਪਾਧਿਆ ਨੇ ਲਾਹੇ ਹਨ। ਉਹ ਕਾਬਲੇ ਤਾਰੀਫ ਹਨ। ਆਪਣੇ ਗਿਆਨ ਨੂੰ ਵਿਸਤਾਰ ਦੇਣ ਲਈ ਉਸਦੀਆਂ ਸਾਰੀਆਂ ਕਿਤਾਬਾਂ ਹੀ ਪੜ੍ਹਨ ਯੋਗ ਹਨ। ਉਸ ਦੀਆਂ ਪੁਸਤਕਾਂ ਵਿਚੋਂ 'ਲੋਕਾਯਤ', 'ਭਾਰਤੀਯ ਦਰਸ਼ਨ ਮੇਂ ਕਯਾ ਜੀਵਤ ਹੈ ਔਰ ਕਯਾ ਮਿਰਤ', 'ਭਾਰਤੀਯ ਦਰਸ਼ਨ : ਸਰਲ ਪਰੀਚਯ' ਆਦਿ ਪ੍ਰਮੁਖ ਹਨ। ਇਹ ਪੁਸਤਕਾਂ ਹਿੰਦੀ, ਅੰਗਰੇਜੀ ਤੋਂ ਇਲਾਵਾ ਬੰਗਲਾ ਅਤੇ ਹੋਰ ਦੇਸੀ-ਵਿਦੇਸ਼ੀ ਭਾਸ਼ਾਵਾਂ ਵਿਚ ਵੀ ਅਨੁਵਾਦੀਆਂ ਗਈਆਂ ਹਨ। ਹਰ ਸੂਝਵਾਨ ਪਾਠਕ ਨੂੰ ਭਾਰਤੀ-ਦਰਸ਼ਨ ਸਬੰਧੀ ਅਧਿਕਾਰਿਤ ਜਾਣਕਾਰੀ ਲਈ ਇਹ ਪੁਸਤਕਾਂ ਅਵੱਸ਼ ਪੜ੍ਹਨੀਆਂ ਚਾਹੀਦੀਆਂ ਹਨ। ●



# ਸੰਪਾਦਕ ਦੀ ਡਾਕ

★ ਹਰ ਵਾਰ ਦੀ ਤਰਾਂ 'ਸਤੰਬਰ-ਅਕਤੂਬਰ ਅੰਕ ਵੀ ਗਿਆਨ ਵਧਾਊ ਅਤੇ ਰਾਹ ਦਿਖਾਵਾ ਸੀ। ਜਿਸ ਵੀ ਨਵੇਂ ਬੰਦੇ ਨੂੰ ਰਸਾਲਾ ਪੜ੍ਹਾਇਆ ਜਾਂਦਾ ਹੈ, ਨਵੀਂ ਜਿੰਦਗੀ ਵਿੱਚ ਪ੍ਰਵੇਸ਼ ਕਰਦਾ ਮਹਿਸੂਸਦਾ ਹੈ ਪਰ ਭਾਸ਼ਾ ਦੀ ਗੁੰਝਲਤਾ ਖੜਕਦੀ ਹੈ। ਦਲਬੀਰ ਸਿੰਘ ਦਾ 'ਮੂਰਖ ਲੋਕਾਂ ਦਾ ਰੱਬ ਹੀ ਰਾਖਾ' ਮਨੋਜ ਪੰਚਾਲ ਦਾ 'ਵਿਗਿਆਨ ਜਥੇ ਨੇ ਢੋਂਗੀਆਂ ਦੀ ਪੋਲ ਖੋਲ੍ਹੀ', 'ਖਬਰ ਹੈ ਕਿ......' ਤੇ ਵਿਗਿਆਨ ਲੋਕ-2 ਬਹੁਤ ਵਧੀਆ ਰਚਨਾਵਾਂ ਹਨ। ਲੇਖਕ, ਸੰਪਾਦਕੀ ਮੈਂਬਰ ਤੇ ਹੋਰ ਅਣਜਾਣੇ ਵਧਾਈ ਦੇ ਪਾਤਰ ਹਨ।

—ਨਵਦੀਪ ਲੰਡੇ

★ ਸਤੰਬਰ-ਅਕਤੂਬਰ-92 ਅੰਕ ਪੜ੍ਹਿਆ। ਸੰਪਾਦਕੀ ਤੇ ਮਨੋਵਿਗਿਆਨਿਕ ਲੇਖ ਇਕੱਲਤਾ ਪ੍ਰਭਾਵਸ਼ਾਲੀ ਅਤੇ ਚੰਗੀ ਸੇਧ ਦੇਣ ਵਾਲੇ ਸਨ। ਭੁਪਿੰਦਰ ਦੀ ਕਵਿਤਾ 'ਪਖੰਡੀ ਸਾਧੂ' ਪਸੰਦ ਆਈ। ਨਵੀਂ ਪੀੜ੍ਹੀ ਲਈ ਤਰਕਸ਼ੀਲ ਰਸਾਲਾ ਬਹੁਤ ਹੀ ਕਾਰਗਰ ਸਾਬਤ ਹੋ ਰਿਹਾ ਹੈ। ਤੁਹਾਡੇ ਯਤਨ ਅਤਿ ਸ਼ਲਾਘਾਯੋਗ ਹਨ ਜੋ ਇਤਨੀ ਮਿਹਨਤ ਤੇ ਲਗਨ ਨਾਲ "ਤਰਕਸ਼ੀਲ" ਪ੍ਰਗਤੀ ਦੇ ਰਾਹ ਤੋਰ ਰਹੇ ਹੋ।

ਅਮਰਜੀਤ ਹਾਂਸ ਖਿਓਵਾਲੀ (ਲੰਬੀ)

★ ਸਤੰਬਰ-ਅਕਤੂਬਰ ਅੰਕ ਖਾਸ ਕਰਕੇ ਸਾਡੇ ਲਈ ਬਹੁਤ ਲਾਹੇਵੰਦ ਸਾਬਤ ਹੋਇਆ। ਆਸ਼ਾ ਰਾਣੀ ਵੋਹਰਾ ਦਾ ਲੇਖ 'ਨਸ਼ਾਖੋਰੀ' ਮੈਂ ਮੇਰੇ ਦੋਸਤ ਨੂੰ ਜੋ ਅਨਪੜ੍ਹ ਹੈ ਕਈ ਵਾਰ ਪੜ੍ਹਕੇ ਸੌਖੇ ਅਰਥਾਂ ਰਾਹੀਂ ਸਮਝਾਇਆ ਜਿਸਨੂੰ ਨਸ਼ੇ ਦੀ ਆਦਤ ਸੀ। ਉਸਨੇ ਅਜੇ ਤੱਕ ਸ਼ਰਾਬ ਨਹੀਂ ਪੀਤੀ। ਬਰਨਾਲਾ ਜੀ ਦਾ ਲੇਖ 'ਇਕੱਲਤਾ' ਮਾਨਸਿਕ ਸਥਿਤੀ ਦੀ ਵਧੀਆ ਚੀਰ ਫਾੜ ਸੀ, ਕਿੰਨਾਂ ਵਧੀਆ ਹੁੰਦਾ ਕਿ ਉਹ ਇਸਨੂੰ ਹੋਰ ਵਿਸਥਾਰ ਨਾਲ ਲਿਖਦੇ। ਗੁਰਮੇਲ ਸਨੀ ਦੀ ਕੇਸ ਰਿਪੋਰਟ ਘਰ ਦੀਆਂ ਸਮੱਸਿਆਵਾਂ ਨੂੰ ਸਮਝਣ ਵਿੱਚ ਸਹਾਈ ਹੁੰਦੀ ਹੈ। ਇਹੋ ਜਿਹੀਆਂ ਕੇਸ ਰਿਪੋਰਟਾਂ ਵਧੇਰੇ ਦਿਆ ਕਰੋ। ਉਂਝ ਕੁੱਲ ਮਿਲਾਕੇ ਸਮੱਗਰੀ ਪਰੋਸੇ ਹੋਏ ਵਧੀਆ ਖਾਣੇ ਵਰਗੀ ਸੀ। ਤੁਸੀਂ ਵਧਾਈ ਦੇ ਪਾਤਰ ਹੋ।

ਅਮਰੀਕ ਸਿੰਘ, ਗੁਰਨੇਕਲਾਂ, ਲਹਿਰਾਗਾਗਾ।

★ ਮੈਂ ਮੈਗਜ਼ੀਨ ਲਗਾਤਾਰ ਦੋ ਸਾਲਾਂ ਤੋਂ ਪੜ੍ਹਦਾ ਆ ਰਿਹਾ ਹਾਂ। ਇਹ ਵਿਗਿਆਨਿਕ ਸੋਚ ਤੇ ਅਧਾਰਿਤ ਹੋਣ ਕਰਕੇ ਜਿੱਥੇ ਅਗਾਂਹਵਧੂ ਗਿਆਨ ਪ੍ਰਦਾਨ ਕਰਦਾ ਹੈ ਉਥੇ ਸਿਹਤ ਦੇ ਸਾਰੇ ਪੱਖਾਂ ਦੀ ਵੀ ਵਧੀਆ ਜਾਣਕਾਰੀ ਮਿਲਦੀ ਹੈ। ਮੈਂ ਪਾਠਕਾਂ ਨੂੰ ਅਪੀਲ ਕਰਦਾ ਹਾਂ ਕਿ ਇਸਨੂੰ ਹਰ ਘਰ ਤੱਕ ਪਹੁੰਚਾਉਣ ਲਈ ਯਤਨ ਕਰਨ। ਇਸ ਦਾ ਟਾਇਟਲ ਵੀ ਬਹੁਤ ਪਿਆਰਾ ਹੈ ਦੇਖਣ ਵਾਲੇ ਤੇ ਪ੍ਰਭਾਵ ਪਾਉਂਦਾ ਹੈ। ਰਚਨਾਵਾਂ ਸੁਲਝੇ ਹੋਏ ਵਿਅਕਤੀਆਂ ਦੀਆਂ ਹੁੰਦੀਆਂ ਹਨ।

ਜਗਦੀਸ਼ ਸਿੰਘ ਕਲਸੀ, 3/14, ਧੂਰੀ।

★ ਆਪਦਾ ਵਿਗਿਆਨਿਕ ਪੇਪਰ "ਤਰਕਸ਼ੀਲ" ਸਤੰਬਰ-ਅਕਤੂਬਰ ਅੰਕ ਪਹਿਲੀ ਵਾਰ ਪ੍ਰਾਪਤ ਕਰਕੇ ਖੁਸ਼ੀ ਮਿਲੀ। ਇਸਨੂੰ ਉਹਨਾਂ ਸੱਜਨਾਂ ਨੂੰ ਵੀ ਪੜ੍ਹਾਇਆ ਜਿਹੜੇ ਤੰਤਰਾਂ-ਮੰਤਰਾਂ ਵਿੱਚ ਵਿਸ਼ਵਾਸ਼ ਕਰਦੇ ਹਨ। ਜੇਕਰ ਆਪਦਾ ਕੋਈ ਮੈਂਬਰ ਇਸ ਪਾਸੇ ਆਵੇ ਤਾਂ ਸਾਡੇ ਪਾਸ ਦਰਸ਼ਨ ਦੇਣ ਦੀ ਕੋਸ਼ਿਸ਼ ਕਰਨੀ। ਅਸੀਂ ਪੱਕਾ ਹੀ ਇਧਰ ਦੇ ਰਹਿਣ ਵਾਲੇ ਹਾਂ।

ਬਚਨ ਸਿੰਘ ਧਾਮੀ,
ਭਾਰਤ ਮੈਡੀਕਲ ਹਾਲ, ਹਜਾਰੀ ਬਾਗ (ਬਿਹਾਰ)

**ਜਾਂਚ-ਰਿਪੋਰਟ**

# ........ਕੁਛ ਪਿੰਡ ਸੁਲਾਹ ਦੇ ਪਾਣੀ ਬਾਰੇ

ਤਰਕਸ਼ੀਲ ਸੁਸਾਇਟੀ ਦੀ ਰੋਪੜ ਇਕਾਈ ਦੇ ਮੈਂਬਰ ਇਸ ਪਾਣੀ ਦੀ ਅਸਲੀਅਤ ਜਾਨਣ ਲਈ ਸੁਲਾਹ ਪਿੰਡ ਹੋ ਕੇ ਆਏ ਹਨ। ਉਨ੍ਹਾਂ ਦੀ ਰਿਪੋਰਟ ਅਨੁਸਾਰ ਪੇਟ ਗੈਸ ਆਦਿ ਦੀਆਂ ਬੀਮਾਰੀਆਂ ਤੋਂ ਇਹ ਪਾਣੀ ਕੁਛ ਰਾਹਤ ਦਿਵਾਉਂਦਾ ਹੈ। ਪੰਜਾਬ ਦੇ ਪਾਣੀ ਦੇ ਮੁਕਾਬਲੇ ਇਹ ਪਾਣੀ ਕਿਤੇ ਸ਼ੁਧ ਹੈ ਕਾਰਨ, ਇਸ ਵਿਚ ਕੁੱਝ ਖਣਿਜਾਂ ਦਾ ਕਾਫੀ ਮਾਤਰਾ ਵਿਚ ਹੋਣਾ ਹੈ। ਹੋਰ ਕੇਸਾਂ ਵਿਚ ਪਾਣੀ ਦਾ ਅਸਰ ਮਨੋਵਿਗਿਆਨਕ ਹੈ। ਦਮੇਂ ਦੇ ਇਕ ਮਰੀਜ਼ ਦਾ ਕਹਿਣਾ ਹੈ ਕਿ ਪਾਣੀ ਪੀਂਦੇ ਸਮੇਂ ਉਸਨੇ ਦਵਾਈ ਬੰਦ ਕਰ ਦਿੱਤੀ। ਉਸਦੇ ਕਹਿਣ ਮੁਤਾਬਕ ਪਾਣੀ ਨੇ ਤਾਂ ਉਸਨੂੰ ਮਾਰ ਹੀ ਦੇਣਾ ਸੀ। ਉਨ੍ਹਾਂ ਨੇ ਰੋਪੜ ਆ ਕੇ ਇਕ ਤਜ਼ਰਬਾ ਕੀਤਾ। ਆਮ ਨਲਕੇ ਦੇ ਪਾਣੀ ਨੂੰ ਕੈਨੀ ਵਿਚ ਪਾ ਕੇ ਲੋਕਾਂ ਨੂੰ ਦੱਸਿਆ ਕਿ ਇਹ ਸੁਲਾਹ ਪਿੰਡ ਤੋਂ ਲਿਆਂਦਾ ਪਾਣੀ ਹੈ। ਕਈਆਂ ਨੇ ਇਹ ਪਾਣੀ ਪੀਤਾ ਤੇ ਰਾਹਤ ਮਹਿਸੂਸ ਕੀਤੀ।

ਤਰਕਸ਼ੀਲ ਸੁਸਾਇਟੀ ਲੋਕਾਂ ਨੂੰ ਸੁਚੇਤ ਕਰਦੀ ਹੈ ਕਿ ਐਵੇਂ ਆਪਣੇ ਸਮੇਂ ਤੇ ਧਨ ਦੀ ਬਰਬਾਦੀ ਨਾ ਕਰਨ। ਸੁਸਾਇਟੀ ਆਪਣੇ ਪੱਧਰ ਤੇ ਪਾਣੀ ਟੈਸਟ ਕਰਵਾਉਣ ਦਾ ਯਤਨ ਕਰ ਰਹੀ ਹੈ ਤੇ ਅਗਲੇ ਅੰਕ ਵਿਚ ਹੋਰ ਵੀ ਤੱਥ ਸਾਹਮਣੇ ਲੈ ਕੇ ਆਵੇਗੀ। ●

# ਟਿਊਬਵੈਲ ਵਿਚੋਂ ਪਾਣੀ ਦਾ ਵਹਾਅ 'ਕੋਈ ਕਰਾਮਾਤ ਨਹੀਂ'



(ਰਿਪੋਰਟ ਸਫ਼ਾ 27 ਤੇ)

If Undelivered, Please Return to :

TARKSHEEL

Post Box No. 22

BARNALA-148101.

PRINTED MATTER

To.............................................

.............................................

.............................................